



ਵਰਿਆਮ ਦੇ ਪਰਮ ਸਨੇਹੀ ਸੇਠ ਤਰਲੋਕ ਸਿੰਘ ਜੀ ਚਾਵਲਾ



ਸੇਠ ਤਰਲੋਕ ਸਿੰਘ ਚਾਵਲਾ ਜੀ ਦੀ ਯੋਗ ਅਗਵਾਈ ਵਿਚ ਦੀ ਟਰੇਡਰਜ਼ ਬੈਂਕ ਲਿਮਿਟਿਡ ਨੇ ਭਾਰਤ ਦੀ ਆਰਥਕਤਾ ਵਿਚ ਭਰਪੂਰ ਹਿਸਾ ਪਾਉਂਦਿਆਂ ਵਿਕਾਸ ਆਰੰਭਿਆ ਹੈ ਅਤੇ ਪਿਛਲੇ ਦਿਨੀਂ ਇਸ ਬੈਂਕ ਦੀਆਂ ਹੋਰ ਸ਼ਾਖਾਵਾਂ ਖੁਲ੍ਹੀਆਂ ਹਨ। 12 ਜਨਵਰੀ 1977 ਨੂੰ ਬੈਂਕ ਦੀ ਇਕ ਬਰਾਂਚ ਦਿਲੀ ਲਾਗੇ ਪਿੰਡ ਨਾਹਰਪੁਰ ਵਿਚ ਖੋਲ੍ਹੀ ਗਈ। ਇਸ ਸਮੇਂ ਲਈ ਗਈ ਤਸਵੀਰ ਵਿਚ ਖਬਿਉਂ ਸਜੇ—ਸ: ਮੇਹਰਬਾਨ ਸਿੰਘ ਧੂਪੀਆ, ਸੇਠ ਤਰਲੋਕ ਸਿੰਘ ਜੀ, ਚੌਧਰੀ ਹੀਰਾ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ ਆਊਟਰ ਦਿਲੀ (ਉਦਘਾਟਨ ਕਰਤਾ), ਸ: ਇੰਦਰਜੀਤ ਸਿੰਘ ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ। ਪਿਛੇ ਖੜੇ ਹਨ, ਸ: ਹਰਵਿੰਦਰ ਸਿੰਘ, ਹੰਸਪਾਲ ਡਾਇਰੈਕਟਰ ਟਰੇਡਰਜ਼ ਬੈਂਕ।

ਸਤ ਵਰਿਆਮ ਫਰਵਰੀ 1977

ਜਿਲਦ ਨੰ: 2 ਅੰਕ ਨੰ: 4



ਪ੍ਰਕਾਸ਼ਨ ਮਿਤੀ 10-2-77

ਮੁਖ ਸੰਪਾਦਕ : ਜਗਦੀਸ਼ ਸਿੰਘ
ਮੁੱਲ ਪ੍ਰਤੀ ਕਾਪੀ : 1 ਰੁਪਿਆ
ਚੰਦਾ ਸਾਲਾਨਾ : 12 ਰੁਪਏ
ਲਾਈਫ ਮੈਂਬਰਸ਼ਿਪ : 200 ਰੁਪਏ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.
ਫੋਨ : 2504 ਪੀ. ਪੀ.

Office Address :
WARIAM
(Punjabi Monthly)
Ladowali Road
Jullundur-144001

# ਲੋਕ ਸਭਾ ਦੀਆਂ ਚੋਣਾਂ

ਸ੍ਰੀਮਤੀ ਇੰਦਰਾ ਗਾਂਧੀ ਵਲੋਂ ਲੋਕ ਸਭਾ ਭੰਗ ਕਰਕੇ ਨਵੀਆਂ ਚੋਣਾਂ ਦੇ ਐਲਾਨ ਦੇ ਨਾਲ ਨਾਲ ਨਜ਼ਰਬੰਦ ਰਾਜਸੀ ਕੈਦੀਆਂ ਨੂੰ ਰਿਹਾ ਕਰਨ ਅਤੇ ਅਖਬਾਰਾਂ ਤੋਂ ਸੈਂਸਰਸ਼ਿਪ ਹਟਾਉਣ ਨਾਲ ਫਿਰ ਦੇਸ਼ ਵਿਚ ਰਾਜਸੀ ਸਰਗਰਮੀਆਂ ਤੇਜ਼ ਹੋ ਗਈਆਂ ਹਨ ਅਤੇ ਆਸ ਕੀਤੀ ਜਾਂਦੀ ਹੈ ਕਿ ਲੋਕ ਰਾਜ ਦੀ 'ਪਟੜੀਓਂ ਉਤਰੀ' ਗੱਡੀ ਫਿਰ ਲੀਹਾਂ ਤੇ ਆ ਰਹੀ ਹੈ। ਇਸ ਵੇਲੇ ਵੱਖ ਵੱਖ ਪਾਰਟੀਆਂ ਲੰਗਰ ਲੰਗੋਟੇ ਕੱਸ ਕੇ ਮੈਦਾਨ ਵਿਚ ਆ ਨਿਤਰੀਆਂ ਹਨ। ਨਵੇਂ ਨਵੇਂ ਗੁੱਟ ਬਣ ਰਹੇ ਹਨ, ਨਵੀਆਂ ਵਫਾਦਾਰੀਆਂ ਬਣ ਰਹੀਆਂ ਹਨ ਅਤੇ ਪੁਰਾਣੀਆਂ ਖਤਮ ਹੋ ਰਹੀਆਂ ਹਨ। ਪਾਰਟੀਆਂ ਅਤੇ ਨੇਤਾਵਾਂ ਦੇ ਤੋੜ ਵਿਛੋੜੇ ਹੋ ਰਹੇ ਹਨ।

ਇਹਨਾਂ ਚੋਣਾਂ ਵਿਚ ਇਕ ਗਲ ਸਾਂਝੀ ਹੈ। ਸਾਰੀਆਂ ਹੀ ਪਾਰਟੀਆਂ ਭਾਵੇਂ ਉਹਨਾਂ ਦਾ ਪਿਛਲਾ ਰਿਕਾਰਡ ਕਿਹੋ ਜਿਹਾ ਵੀ ਹੋਵੇ ਇਸ ਵਾਰ ਸਮਾਜਵਾਦ, ਗਰੀਬਾਂ ਦੀ ਬਹੁੜੀ ਕਰਣ, ਧਰਮ ਨਿਰਪੇਖਤਾ ਅਤੇ ਜਮਹੂਰੀਅਤ ਦੀਆਂ ਗਲਾਂ ਕਰ ਰਹੀਆਂ ਹਨ। ਸਭ ਪਾਰਟੀਆਂ ਦੇ ਮਨੋਰਥ ਪਤਰਾਂ ਵਿਚ ਲੋਕਾਂ ਦੇ ਹਿਤਾਂ ਦੀ ਗਲ ਕੀਤੀ ਜਾ ਰਹੀ ਹੈ। ਪਰ ਵੇਖਣ ਵਾਲੀ ਗਲ ਇਹ ਹੈ ਕਿ ਅਮਲੀ ਰੂਪ ਵਿਚ ਕੌਣ ਅਪਣੇ ਕਥਨਾਂ ਤੇ ਵਚਨਬੱਧ ਰਹਿੰਦਾ ਹੈ।

ਇਹ ਬਹੁਤ ਚੰਗੀ ਗਲ ਹੈ ਕਿ ਸ੍ਰੀਮਤੀ ਗਾਂਧੀ ਨੇ 18 ਮਹੀਨਿਆਂ ਪਿਛੋਂ ਐਮਰਜੰਸੀ ਨੂੰ ਬਹੁਤ ਢਿਲਿਆਂ ਕਰਕੇ ਇਥੇ ਡਿਕਟੇਟਰਸ਼ਿਪ ਨੂੰ ਪਕਿਆਂ ਹੋਣ ਤੋਂ ਬਚਾਇਆ ਹੈ ਅਤੇ ਮੁੜ ਜਮਹੂਰੀਅਤ ਦੀ ਬਹਾਲੀ ਵਾਸਤੇ ਜਤਨ ਕੀਤਾ ਹੈ। ਹੁਣ ਜਿਥੇ ਸਭ ਪਾਰਟੀਆਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਮੌਕੇ ਤੋਂ ਫਾਇਦਾ ਉਠਾਉਂਦੀਆਂ ਹੋਈਆਂ ਜਮਹੂਰੀਅਤ ਦੀ ਭਾਵਨਾ ਨੂੰ ਸਹੀ ਅਰਥਾਂ ਵਿਚ ਪਰਫੁਲਤ ਕਰਨ ਲਈ ਯੋਗਦਾਨ ਦੇਣ ਉਥੇ ਲੋਕਾਂ ਦਾ ਫਰਜ਼ ਵੀ ਹੈ ਕਿ ਉਹ ਨਿਜੀ ਸੌੜੇ ਸੁਆਰਥਾਂ ਨੂੰ ਤਲਾਂਜਲੀ ਦੇ ਕੇ ਸਮੁਚੇ ਦੇਸ਼ ਦੇ ਹਿਤਾਂ ਨੂੰ ਮੁਖ ਰੱਖ ਕੇ ਅਪਣੀ ਆਤਮਾ ਦੀ ਆਵਾਜ਼ ਦਾ ਸੁਤੰਤਰ ਪਰਯੋਗ ਕਰਨ।

—ਸੰਪਾਦਕ

**ਟਾਈਟਲ** : ਸਿਰਮੌਰ ਸੰਗੀਤਕਾਰ ਉਸਤਾਦ ਵਲਾਇਤ ਖਾਂ **ਫੋਟੋ** : ਕਪੂਰ, ਜਲੰਧਰ
ਬੀਤੇ ਹਰਿਵਲਭ ਸੰਗੀਤ ਸੰਮੇਲਨ ਦੇ ਨੌ ਦਿਨਾਂ ਪ੍ਰੋਗਰਾਮ ਦੇ ਅੰਤ ਤੇ ਉਸਤਾਦ ਵਲਾਇਤ ਖਾਂ ਦੇ ਯਾਦਗਾਰੀ ਸਿਤਾਰ ਵਾਦਨ ਨੇ ਸ੍ਰੋਤਿਆਂ ਨੂੰ ਤਿੰਨ ਘੰਟੇ ਤੋਂ ਉਪਰ ਕੀਲ ਛਡਿਆ। ਰਾਗ ਤੋਂ ਜਾਣੂ ਅਤੇ ਅਣਜਾਣ ਸਭ ਸਰੋਤੇ, ਸੰਗੀਤ ਦੇ ਇਸ ਪੈਗੰਬਰ ਦੀ ਅਦਭੁਤ ਕਲਾ ਦਾ ਅਨੰਦ ਵਿਨੋਦੀ ਰਸ ਮਾਣਦੇ, ਅਪਣੇ ਆਪ ਨੂੰ ਭੁਲੇ ਰਹੇ, ਅਤੇ ਜਦੋਂ ਉਸਤਾਦ ਸਾਹਿਬ ਨੇ ਇਕ ਪੰਜਾਬੀ ਧੁਨ 'ਸਾਨੂੰ ਬੋਲੀਆਂ ਨਾ ਮਾਰ ਸੀਨੇ ਤੀਰ ਲਗਦੇ' ਨੂੰ ਅਪਣੇ ਨਵੇਕਲੇ ਅੰਦਾਜ਼ ਵਿਚ ਹਿਰਦੇ ਸਪਰਸ਼ੀ ਸੁਰਮੇਲਾਂ ਰਾਹੀਂ ਵਜਾਇਆ ਤਾਂ ਸਰੋਤੇ ਸਿਖਰ ਅਨੰਦ ਦੇ ਮੰਡਲਾਂ ਵਿਚ ਵਿਚਰਦੇ, ਨਾਲ ਹੀ ਤਾਲ ਦੇਣ ਲਗ ਪਏ।

# ਗੀਤ

ਨਿਕੀ-ਨਿੱਕੀ ਬੂਟੀ ਦਾ ਹੈ ਸੂਹਾ-ਸੂਹਾ ਰੰਗ ਨੀ
ਤਿੱਖੀ ਜਿਹੀ ਸੂਈ 'ਚ ਪਰੋਤੇ ਮੇਰੇ ਅੰਗ ਨੀ
ਕਦੇ-ਕਦੇ ਪੋਟੇ ਉੱਤੇ ਆਉਂਦਾ ਮੇਰੇ ਚੀਰ ਵੇ
ਕਦੇ-ਕਦੇ ਖੜੀ ਦਿੱਸੇ ਪੱਤਣਾਂ 'ਤੇ 'ਹੀਰ ਵੇ
ਕੋਸੇ-ਕੋਸੇ ਦੁੱਧ 'ਤੇ ਮਲਾਈ ਵਾਲੀ ਝੱਗ ਨੀ
ਦੰਦੀਆਂ ਖਰਾਏ ਮੈਨੂੰ ਕੋਲਿਆਂ ਦੀ ਅੱਗ ਨੀ
ਕਹਿੰਦੇ :-'ਤੈਨੂੰ ਲੱਗ ਗਈ ਬਾਹਰ ਦੀ ਹਵਾ ਨੀ
ਜ਼ਿੰਦਗੀ ਆਵਾਜ਼ ਦੇਵੇ:-'ਕੋਲ ਸਾਡੇ ਆ ਨੀ'
ਆਖਦੀ ਸਹੇਲੀ ਮੇਰੀ:-'ਬੂਹਾ ਸਾਡਾ ਲੰਘ ਨੀ'
ਮਾਂ ਆਖੇ:-'ਲੋਕਾਂ ਦੀਆਂ ਨੀਤਾਂ ਬਹੁਤ ਤੰਗ ਨੀ'
ਨਿਕੀ-ਨਿਕੀ ਬੂਟੀ 'ਚ ਮੈਂ ਕੱਢਾਂ ਕੋਈ'ਗੱਲ' ਨੀ
ਨਾਲੋ ਨਾਲ ਸੋਚਨੀ ਆਂ ਔਖੇ-ਔਖੇ ਹੱਲ ਨੀ
ਹੁਣੇ ਸਾਂ ਮੈਂ ਨ੍ਹਾਤੀ, ਅਜੇ ਕੇਸ ਮੇਰੇ ਗਿੱਲੇ ਨੇ
ਕੈਨਵਸ ਦੇ ਰੰਗ ਵੀ ਤਾਂ ਅਜੇ ਸਿੱਲੇ-ਸਿੱਲੇ ਨੇ
ਨਿਕੀ-ਨਿਕੀ ਬੂਟੀ ਨਾਲ ਕੰਡੇ ਮੈਂ ਪਰੋਨੀ ਆਂ
ਵੇਖਾਂ, ਏਨੀ ਭੀੜ 'ਚ ਮੈਂ ਕਿੱਥੇ ਜਾ ਖਲੋਨੀ ਆਂ
ਨਿਕੀ-ਨਿਕੀ ਬੂਟੀ ਉੱਤੇ ਵੱਡਾ ਸਾਰਾ ਫੁੱਲ ਵੇ
ਚਾਹੁਨੀ ਆਂ ਮੈਂ ਪਵੇ ਕਿਤੋਂ ਜੀਊਂਦਿਆਂ ਦਾ ਮੁੱਲ ਵੇ
ਨਿਕੀ-ਨਿਕੀ ਬੂਟੀ 'ਚ ਅੜਾਇਆ ਸੁੱਕਾ ਪੱਤ ਨੀ
ਮਾਂ ਆਖੇ :-'ਧੀ ਮਿਰੀ ਨੂੰ ਆ ਗਈ ਹੈ ਮੱਤ ਨੀ'
ਨਿਕੀ-ਨੀਕੀ ਬੂਟੀ ਵਿਚ ਜਿੰਦ ਪਈ ਪਰੋਨੀ ਆਂ
ਵੀਰਾ ਆਇਆ ਭਾਬੀ ਲੈ ਕੇ, ਤੇਲ ਜਾ ਕੇ ਚੋਨੀ ਆਂ
ਨਿਕੀ-ਨਿਕੀ ਬੂਟੀ ਦਾ ਹੈ ਸੂਹਾ-ਸੂਹਾ ਰੰਗ ਨੀ
ਤਿਖੀ ਜਿਹੀ ਸੂਈ 'ਚ ਪਰੋਤੇ ਮੇਰੇ ਅੰਗ ਨੀ—

—ਸੁਮੇਰ

## ਗ਼ਜ਼ਲ

—ਡਾ: ਨਰੇਸ਼

ਵੇਖ ਕੇ ਤੇਰੀ ਪਰੇਸ਼ਾਨੀ ਨੂੰ ਘਬਰਾਂਦਾ ਹੈ ਦਿਲ,
ਜਾਪਦਾ ਹੈ ਜਿਸ ਤਰ੍ਹਾਂ ਬੱਸ ਡੁਬੱਦਾ ਜਾਂਦਾ ਹੈ ਦਿਲ ।
ਕਿਉਂ ਵਿਗੜਦੇ ਹੋ ਜ਼ਰਾ ਵੇਖੋ ਤਾਂ ਜਾ ਕੇ ਆਈਨਾ,
ਐਡੀ ਸੁਹਣੀ ਸ਼ਕਲ ਤੇ ਤਾਂ ਆ ਜਾਂਦਾ ਹੈ ਦਿਲ ।
ਆਪ ਹੀ ਬੇਤਾਬ ਹੋਇਆ ਸੀ ਉਹਨਾਂ ਨੂੰ ਵੇਖ ਕੇ,
ਹੁਣ ਤੜਪਦਾ ਹੈ ਤਾਂ ਜ਼ਾਲਿਮ ਮੈਨੂੰ ਤੜਪਾਂਦਾ ਹੈ ਦਿਲ ।
ਜ਼ਿੰਦਗੀ ਦੀਆਂ ਉਲਝਨਾਂ ਨੇ ਖੋਹ ਲਈ ਮੈਥੋਂ ਤਮੀਜ਼,
ਬੰਦਾ ਪਰਵਰ ਆਪ ਨੂੰ ਵੀ ਭੁੱਲਦਾ ਜਾਂਦਾ ਹੈ ਦਿਲ ।
ਦਰਦ ਦਾ ਉਪਚਾਰ ਇਹ ਵੀ ਐ 'ਨਰੇਸ਼' ਆਇਆ ਨ ਰਾਸ,
ਹੁਣ ਤਾਂ ਮੈਨੋਸ਼ੀ ਦੀ ਚਾਹਤ ਤੋਂ ਵੀ ਘਬਰਾਂਦਾ ਹੈ ਦਿਲ ।

## ਗ਼ਜ਼ਲ

—ਫ਼ਕੀਰ ਚੰਦ ਤੁਲੀ

ਪਿਆਸ ਕੁੱਝ ਏਦਾਂ ਰਹੀ ਤੇਰੇ ਬਿਨਾਂ,
ਪਿਆਸ ਹੀ ਜਾਂਦੀ ਰਹੀ ਤੇਰੇ ਬਿਨਾਂ ।

ਤੇਰੇ ਬੋਲਾਂ ਦਾ, ਤਰੇ ਗ਼ਮ ਦਾ ਸਿਲਾ,
ਕਰ ਸਕੇ ਨ ਆਸ਼ਕੀ ਤੇਰੇ ਬਿਨਾਂ ।

ਕੀ ਪਤਾ ਤੈਨੂੰ ਕਿ ਕਿਦਾਂ ਤੜਪਦੀ,
ਤੁਰ ਰਹੀ ਹੈ ਜ਼ਿੰਦਗੀ ਤੇਰੇ ਬਿਨਾਂ ।

ਮਹਿਕ 'ਤੇ, ਮੌਸਮ 'ਤੇ ਕੀ ਕੀ ਬੀਤਿਆ,
ਦਿਲ-ਜਲੇ, ਦਿਲ ਦੀ ਕਹੀ ਤੇ ਬਿਨਾਂ ।

ਨੈਣ ਭਰਕੇ ਵੇਖ, ਆ ਕੇ ਕਾਤਲਾ,
ਜ਼ਿੰਦਗਾਨੀ ਕੁੱਝ ਨਹੀਂ ਤੇਰੇ ਬਿਨਾਂ ।

## ਗ਼ਜ਼ਲ

—ਅਮਰੀਕ ਸਿੰਘ

ਬਿਨ ਤੇਰੇ ਇਹ ਦਿਲ ਨ ਬਹਿਲਾਇਆ ਗਇਆ,
ਗ਼ਮ ਦੇ ਜ਼ਖਮਾਂ ਨੂੰ ਨ ਸਹਿਲਾਇਆ ਗਇਆ ।
ਆ ਗਏ ਸ਼ਬਨਮ ਦੇ ਅਥਰੂ ਰਾਤ ਨੂੰ,
ਗੀਤ ਜਦ ਗ਼ਮਗੀਨ ਇਕ ਗਾਇਆ ਗਇਆ ।
ਤੂੰ ਤਾਂ ਮੌਜਾਂ ਮਾਣ ਪਿਆਰੇ ਰਾਤ ਦਿਨ,
ਮੇਰੀ ਕਿਸਮਤ ਵਿਚ ਸੀ ਜੋ, ਪਾਇਆ ਗਇਆ ।
ਆਪ ਉਹ ਆਖਣ ਨ ਆਏ "ਜਾ ਵੀ ਹੁਣ,"
ਗ਼ੈਰ ਤੋਂ ਫ਼ਿਕਰਾ ਇਹ ਕਹਿਲਾਇਆ ਗਇਆ ।
ਬਦਨ ਕੈਸਾ ਨਿਖਰਿਆ ਏ ਯਾਰ ਦਾ,
ਖ਼ੂਨ ਮੇਰੇ ਨਾਲ ਜਦ ਨ੍ਹਾਇਆ ਗਇਆ ।
ਸ਼ੁਕਰੀਆ ਠੰਢੇ ਪਏ ਇਸ ਜਿਸਮ ਨੂੰ,
ਤਾਹਨਿਆਂ ਦੇ ਨਾਲ ਗਰਮਾਇਆ ਗਇਆ ।
ਰਹਿਣ ਦੇ ਇਸ ਜ਼ਿੰਦਗੀ ਨੂੰ ਰਾਜ਼ ਹੀ,
ਖੁਲ ਗਿਆ ਜਦ ਰਾਜ਼ ਪਛਤਾਇਆ ਗਇਆ ।
ਪਿਆਰ ਵਿਚ ਉਹਨਾਂ ਦਾ ਵੀ ਕੁਝ ਦੋਸ਼ ਹੈ,
ਜੁਰਮ ਕਿਉਂ ਮੇਰੇ ਤੇ ਹੀ ਲਾਇਆ ਗਇਆ ।
ਯਾਰ ਪਿਛੇ ਖਤਮ ਹੋ ਜਾਣਾਂ ਵੀ ਕੋਈ ਔਖ ਹੈ ?
ਖ਼ਾਹ ਮਖ਼ਾਹ ਇਸ ਦਿਲ ਨੂੰ ਦਹਿਲਾਇਆ ਗਇਆ ।
ਅੱਜ ਉਹਨਾਂ ਨੂੰ ਕਫ਼ਨ ਸੀਂਦੇ ਵੇਖਿਐ,
ਸ਼ੌਂਦ ਮੇਰੇ ਲਈ ਹੀ ਬਨਵਾਇਆ ਗਇਆ ।
ਮੌਜ ਵਿਚ ਮਸਰੂਫ਼ ਸਨ ਨ ਆ ਸਕੇ,
ਮੈਂ ਵੀ ਤਾਂ ਬੇ-ਬਸ ਸਾਂ ਨਾਂ ਜਾਇਆ ਗਇਆ ।
ਲੰਘ ਗਏ ਇਕ ਦਿਨ ਝੁਕਾ ਕੇ ਨਜ਼ਰ ਉਹ,
ਨਾਲ ਉਹਨਾਂ ਦੇ ਮੇਰਾ ਸਾਇਆ ਗਇਆ ।
ਖ਼ੁਸ਼-ਨਸੀਬੀ ਕਿਸ ਬਲਾ ਦਾ ਨਾਮ ਹੈ,
ਖ਼ੂਬ ਸੂਰਤ ਖ਼ਾਬ ਦਿਖਲਾਇਆ ਗਇਆ ।
ਬੇ-ਵਫ਼ਾਈ ਅੱਜ ਅਨੋਖੀ ਗਲ ਨਹੀਂ,
ਬਸ ਸਿਰਫ਼ ਇਤਹਾਸ ਦੁਹਰਾਗਿਆ ਗਇਆ ।

## ਗ਼ਜ਼ਲ

—ਕੁਲਦੀਪ ਸਿੰਘ ਬੇਦੀ

ਕਿੰਨੇ ਪਾਪ ਛੁਪਾਏ ਘੁੱਪ ਹਨੇਰੇ ਨੇ।
ਕਾਲੇ ਚਿੱਟੇ ਕੀਤੇ ਫੇਰ ਸਵੇਰੇ ਨੇ।

ਕੁਾਨੂੰ ਭਰਦੈਂ ਹੌਕੇ ਏਸ ਮਹੁੱਬਤ ਤੇ ;
ਇਸ਼ਕ ਸਰਾਪੇ ਏਥੇ ਹੋਰ ਬਥੇਰੇ ਨੇ।

ਦਿਲ ਦੇ ਵੇਹੜੇ ਕਿਸ ਹੈ ਆਉਣਾ, ਛਡ ਪਰੇ ;
ਕਾਂ ਨਹੀਂ ਬੈਠਣ ਦਿਤਾ ਏਸ ਬਨੇਰੇ ਨੇ।

ਸਾਂਭ ਸਾਂਭ ਕੇ ਵਰਤੀ ਦੁਧ ਦੀ ਗੜਵੀ ਨੂੰ,
ਲੱਝੇ ਡੰਘ ਹੈ ਦਿਤਾ ਦੁਧ ਲਵੇਰੇ ਨੇ।

## ਗ਼ਜ਼ਲ

ਸੁਖਵੰਤ 'ਪੱਟੀ'

ਦਿਲ 'ਚੋਂ ਲੰਘੇ ਯਾਦਾਂ ਦੀ ਜਦ ਠੰਡੀ ਸੀਤ ਹਵਾ।
ਜ਼ਿਹਨ ਮੇਰੇ 'ਚ ਪੈ ਜਾਵੇ ਸੋਚਾਂ ਦਾ ਸ਼ੋਰ ਜਿਹਾ।

ਤੜਕਸਾਰ ਹੀ ਦਰਵਾਜ਼ਾ ਸੀ ਮੈਨੂੰ ਘੂਰ ਰਿਹਾ।
ਰਾਤੀਂ ਉਸ ਤੇ ਦਸਤਕ ਦੇ ਕੇ ਕੌਣ ਹੈ ਪਰਤ ਗਿਆ।

ਆਪਣੀਆਂ ਹੀ ਲਾਟਾਂ ਨੇ ਜਦ ਉਸ ਨੂੰ ਘੇਰ ਲਿਆ।
ਸ਼ਹਿਰ ਦੇ ਬਾਹਰ ਵਗਦਾ ਖਿੜ ਖਿੜ ਹਸਦਾ ਸੀ ਦਰਿਆ।

ਕੀ ਹੋਵੇਗਾ ਆਪਣੀ ਜੋਬਨ ਰੁਤੇ ਉਹ ਯਾਰੋ ?
ਮੌਸਮ ਲੰਘਣ ਤੇ ਵੀ ਜਿਹੜਾ ਹੈ ਫੁੱਲਾਂ ਵਰਗਾ।

ਉਸ ਬੰਦੇ ਨੂੰ ਆਪਣੇ ਅੰਦਰ ਦੀ ਅੱਗ ਸਾੜ ਗਈ,
ਜਿਹੜਾ ਗੋਰੀਆਂ ਧੁੱਪਾਂ ਦੇ ਸੀ ਜਿਸਮਾਂ ਨੂੰ ਤੱਕਦਾ।

ਭਉਕਣ ਨੇ ਗਲਵੱਕੜੀ ਆਪਣੀ ਹੋਰ ਵੀ ਘੁੱਟ ਲਈ,
ਹੋਰ ਵੀ ਗ਼ਮ ਹੈ ਅੱਜ ਇਕ ਝੋਲੀ ਦੇ ਵਿਚ ਆ ਡਿੱਗਾ।

## ਗ਼ਜ਼ਲ

—ਨਜ਼ੀਰ ਐਹਮਦ ਜ਼ਖਮੀ

ਫੇਰ ਆਈਆਂ ਨੇ ਬਹਾਰਾਂ ਸੋਹਣਿਆਂ
ਮੋੜੀਆਂ ਨਾ ਤੈਂ ਮੁਹਾਰਾਂ ਸੋਹਣਿਆਂ
ਦੋਸ਼ ਤੇਰਾ ਕੀ ਏ ਮੇਰੇ ਹਮਸਫਰ
ਦੇ ਗਈ ਤਕਦੀਰ ਹਾਰਾਂ ਸੋਹਿਣਆਂ
ਨੈਣਾਂ ਦੀ ਮਸਤੀ ਏ ਇਹ ਸਾਗਰ ਨਹੀਂ
ਦਸ ਮੈਂ ਕਿੱਦਾਂ ਉਤਾਰਾਂ ਸੋਹਿਣਆਂ
ਮੁਫਲਸੀ ਦਾ ਮਾਣ ਕੀ ਸੀ ਆਬਰੂ
ਕੀਮਤਾਂ ਪਾਈਆਂ ਦੀਨਾਰਾਂ ਸੋਹਿਣਆਂ
ਮੇਰੀ ਤੰਗ ਦਸਤੀ ਤੇ ਮੇਰੇ ਸਬਰ ਦਾ
ਹਾਲ ਦਸਣ ਇਹ ਦੀਵਾਰਾਂ ਸੋਹਿਣਆਂ
ਪੈਸਾ ਤਾਕਤ ਹੌਂਸਲਾ ਹੁਣ ਚਾਹੀਦਾ
ਕੋਈ ਸੁਣਦਾ ਨਾ ਪੁਕਾਰਾਂ ਸੋਹਿਣਆਂ
ਦੌਰ ਕਿਨ੍ਹਾਂ ਅਜ ਦਾ ਖੁਸ਼ਹਾਲ ਏ
ਲੋਕ ਤੁੰਗ ਫਿਰਦੇ ਹਜਾਰਾਂ ਸੋਹਿਣਆਂ
ਲੰਘਿਆ ਵੇਲਾ ਨਾ 'ਜ਼ਖਮੀ' ਆਵਣਾ
ਹੋਸ਼ ਕਰ ਛੱਡ ਦੇ ਵਿਚਾਰਾਂ ਸੋਹਿਣਆਂ

ਸਫ਼ਰਨਾਮਾ

# ਇੰਗਲੈਂਡ ਯਾਤਰਾ

—ਸੰਤੋਖ ਸਿੰਘ ਧੀਰ

ਭਾਰਤ ਦਾ ਆਜ਼ਾਦੀ ਦਿਵਸ, ਪੰਦਰਾਂ ਅਗਸਤ, ਇੰਗਲੈਂਡ ਵਿਚ ਸਾਡੇ ਲੋਕੀਂ ਚਾਵਾਂ ਅਤੇ ਸੱਧਰਾਂ ਨਾਲ ਮਨਾਉਂਦੇ ਹਨ। ਲਗਪਗ ਇਕ ਮਹੀਨਾ ਇਹ ਸਮਾਗਮ ਚਲਦੇ ਰਹਿੰਦੇ ਹਨ।

ਮੈਨੂੰ ਅੱਠ ਸਮਾਗਮਾਂ ਵਿਚ ਸ਼ਾਮਿਲ ਹੋਣ ਦਾ ਮੌਕਾ ਮਿਲਿਆ। ਗਲਾਸਗੋ, ਸਾਊਥਾਲ, ਲਿਸਟਰ, ਵੂਲਵਰ ਹੈਮਪਟਨ, ਹੱਡਰਸਫੀਲਡ, ਰੈਡਿੰਗ, ਨੋਟਿਆਲ ਅਤੇ ਲਿਮਿਗਟਨ। ਅੱਠਾਂ ਵਿਚ ਮੈਂ ਹਿੰਦੋਸਤਾਨ ਦੀ ਹਾਲਤ ਬਾਰੇ ਬੋਲਿਆ। ਮੈਥੋਂ ਹਿੰਦੋਸਤਾਨ ਬਾਰੇ ਹੀ ਲੋਕੀਂ ਸੁਣਨਾ ਚਾਹੁੰਦੇ ਸਨ।

ਇਹਨੀਂ ਦਿਨੀਂ ਹਿੰਦੋਸਤਾਨ ਦੀ ਹਾਲਤ ਬਹੁਤ ਹੀ ਭੈੜੀ ਸੀ। ਮਹਿੰਗਾਈ, ਗ਼ਰੀਬੀ, ਰਿਸ਼ਵਤ, ਭਰਿਸ਼ਟਾਚਾਰ, ਸਿਖਰਾਂ ਨੂੰ ਛੁਹ ਰਹੇ ਸਨ। ਚੋਰ ਬਾਜ਼ਾਰੀ ਆਮ ਸੀ। ਦੇਸ਼ ਵਿਚ ਸਮਗਲਰਾਂ ਦੇ ਨਾਂਅ ਦਾ ਸਿੱਕਾ ਚਲਦਾ ਸੀ। ਕਾਲਾ ਧਨ ਮੁਕਾਬਲੇ ਦੀ ਸਰਕਾਰ ਬਣਾਈ ਬੈਠਾ ਸੀ। ਸਿਕੇ ਦੇ ਫੈਲਾਅ ਨੇ ਵੀ ਤਕਲੀਫ਼ ਵਧਾਈ ਹੋਈ ਸੀ। ਹਿੰਦੋਸਤਾਨ, ਸਮਝੋ, ਅੱਗ ਦੀਆਂ ਲਾਟਾਂ ਵਿਚ ਸੜ ਰਿਹਾ ਸੀ।

ਬਨਾਸਪਤੀ ਘਿਓ ਵਿਚ ਗਰੀਸ ਮਿਲਾਈ ਜਾਂਦੀ ਸੀ। ਮਸਾਲਿਆਂ ਵਿਚ ਘੋੜਿਆਂ ਦੀ ਲਿੱਦ ਦੀਆਂ ਗਲਾਂ ਆਮ ਸਨ। ਜ਼ਹਿਰ ਬਾਰੇ ਵੀ, ਕਹਿੰਦੇ ਸਨ, ਜੇ ਕਿਸੇ ਨੇ ਖ਼ੁਦਕਸ਼ੀ ਲਈ ਜ਼ਹਿਰ ਖਾਣੀ ਹੋਵੇ ਤਾਂ ਉਹ ਵੀ ਸ਼ੁੱਧ ਨਹੀਂ ਮਿਲਦੀ ਸੀ। ਪਹਿਲਾਂ ਚੀਜ਼ਾਂ ਮਹਿੰਗੀਆਂ ਸਨ, ਫੇਰ ਉਹ ਸ਼ੁੱਧ ਵੀ ਨਹੀਂ ਸਨ, ਮਿਲਾਵਟ ਵਾਲੀਆਂ ਹੁੰਦੀਆਂ ਸਨ। ਉਹ ਵੀ ਮਿਲਦੀਆਂ ਨਹੀਂ ਸਨ, ਗੁਦਾਮਾਂ ਅਤੇ ਜ਼ਖੀਰਿਆਂ ਵਿਚ ਲੁਕਾ ਕੇ ਰੱਖੀਆਂ ਹੁੰਦੀਆਂ ਸਨ। ਸੱਟੇਬਾਜ਼, ਲੁਟੇਰੇ ਅਤੇ ਚੋਰ ਬਾਜ਼ਾਰੀ ਕਰਨ ਵਾਲੇ, ਜਿਨ੍ਹਾਂ ਦੇ ਮੂੰਹ ਨੂੰ ਖ਼ੂਨ ਪੀਣ ਦੀ ਚੇਟਕ ਲਗੀ ਹੋਈ ਸੀ, ਪਹਿਲਾਂ ਇਹਨਾਂ ਚੀਜ਼ਾਂ ਦੀ ਬਨਾਉਟੀ ਥੁੜ ਦਰਸਾਉਂਦੇ ਸਨ ਤੇ ਫੇਰ ਕੀਮਤਾਂ ਉੱਚੀਆਂ ਕਰਕੇ ਦੁਖੀ ਅਤੇ ਲਾਚਾਰ ਲੋਕਾਂ ਦੇ ਲਹੂ ਵਿਚ ਚਾਘੀਆਂ ਲਾਉਂਦੇ ਸਨ। ਕੁਹਰਾਮ ਮਚਿਆ ਹੋਇਆ ਸੀ। ਕਿਸੇ ਨੂੰ ਕੁਝ ਨਹੀਂ ਸੁੱਝਦਾ ਸੀ ਕਿ ਕੀ ਕਰੇ ਤੇ ਕਿਧਰ ਜਾਵੇ।

ਮੈਂ ਜਦੋਂ ਬੋਲਦਾ ਤਾਂ ਦੇਸ਼ ਦੀ ਇਸ ਹਾਲਤ ਦੀ ਤਸਵੀਰ ਹੀ ਬਹੁਤੀ ਪੇਸ਼ ਕਰਦਾ। ਦੇਸ਼ ਦੀ ਹਾਲਤ ਸੁਣਦੇ ਸੁਣਦੇ ਲੋਕੀ ਬਹੁਤ ਗੰਭੀਰ ਹੋ ਜਾਂਦੇ।

ਹਾਲਤ ਸੀ ਵੀ ਬਹੁਤ ਬੁਰੀ। 1973 ਦੇ ਸਤੰਬਰ ਵਿਚ ਰੁਪਏ ਦੀ ਕੀਮਤ ਸੈਂਤੀ ਪੈਸੇ ਰਹਿ ਗਈ ਸੀ। ਸਾਲ ਹੋਣ ਨੂੰ ਆਇਆ ਸੀ। ਇਹ ਕੀਮਤ ਅੱਵਲ ਤਾਂ ਹੁਣ ਪੱਚੀ ਪੈਸੇ ਰਹਿ ਗਈ ਸੀ, ਪਰ ਜੇ ਅਜੇ ਪੱਚੀ ਨਹੀਂ ਤਾਂ ਤੀਹ ਜ਼ਰੂਰ ਰਹਿ ਗਈ ਸੀ, ਅਤੇ ਇਹ ਅਨਰਥ ਸੀ। ਦੇਣਾ ਇਕ ਰੁਪਿਆਂ ਜਾਂ ਸੌ ਪੈਸੇ ਪੈਂਦੇ ਸਨ, ਚੀਜ਼ ਤੀਹ ਦੀ ਮਿਲਦੀ ਸੀ। ਕਾਮਿਆਂ ਦੀ, ਇਸ ਹਿਸਾਬ, ਦੂਹਰੀ ਲੁੱਟ ਹੋ ਰਹੀ ਸੀ। ਜਿਸ ਕੰਮ ਦਾ ਇਕ ਰੁਪਿਆ ਉਹਨਾਂ ਨੂੰ ਮਿਲਣਾ ਚਾਹੀਦਾ ਸੀ, ਉਸ ਦੇ ਕੇਵਲ ਤੀਹ ਪੈਸੇ ਹੀ ਉਹਨਾਂ ਨੂੰ ਦਿਤੇ ਜਾਂਦੇ ਸਨ। ਰੁਪਿਆ, ਸੁੱਕੇ ਹੋਏ ਪੱਤੇ ਵਾਂਗ, ਨਭਾਗਾ ਜਿਹਾ ਲਗ ਰਿਹਾ ਸੀ। ਇਸੇ ਤਰ੍ਹਾਂ ਹੀ ਹਿੰਦੋਸਤਾਨ ਨਭਾਗਾ ਜਿਹਾ ਲਗ ਰਿਹਾ ਸੀ। ਅਜਿਹੀ

ਭੈੜੀ ਹਾਲਤ ਵਿਚ ਕਿਸੇ ਕੌਮ ਦੇ ਚਿਹਰੇ ਉਤੇ ਭਾਗ ਕਿਵੇਂ ਆ ਸਕਦਾ ਹੈ ?

ਮੇਰੇ ਆਪਣੇ ਪਿੰਡ ਵਿਚ, ਮੈਂ ਇਹ ਦੇਖਦਾ ਗਿਆ ਸਾਂ, ਕਿਸਾਨ ਔਰਤਾਂ ਹੱਟੀਆਂ ਉਤੇ ਸੌਦਾ ਲੈਣ ਲਈ ਜਾਂਦੀਆਂ ਤਾਂ ਪੁੜੀਆਂ ਵਿਚ ਅੱਧ ਅੱਧ ਪਾ ਦਾਲਾਂ ਲੈ ਕੇ ਆਉਂਦੀਆਂ। ਪੰਜਾਬ ਦੇ ਕਿਸਾਨ ਬਾਰੇ ਇਕ ਗੱਲ ਆਖੀ ਜਾਂਦੀ ਹੈ : ਇਹ ਕਿਸਾਨ ਬਾਕੀ ਸਾਰੇ ਭਾਰਤ ਦੇ ਕਿਸਾਨਾਂ ਨਾਲੋਂ ਚੰਗਾ ਖਾਂਦਾ ਪੀਂਦਾ ਹੈ। ਇਹ ਕਿਸਾਨ ਅੱਧ ਅੱਧ ਪਾ ਦਾਲਾਂ ਨਹੀਂ ਸੀ ਚਾੜ੍ਹਦਾ ਹੁੰਦਾ, ਆਪਣੇ ਘਰ ਦੀਆਂ ਮੱਟੀਆਂ ਵਿਚੋਂ ਹਰ ਕਿਸਮ ਦੀਆਂ ਦਾਲਾਂ ਇਸ ਨੇ ਛੰਨੇ ਭਰ ਭਰ ਚਾੜ੍ਹੀਆਂ ਹਨ। ਪਰ ਜੋ ਹੁਣ ਕਿਸਾਨ ਔਰਤਾਂ ਹੱਟੀਆਂ ਉਤੋਂ ਅੱਧ ਅੱਧ ਪਾ ਦਾਲਾਂ ਲੈਣ ਲਈ ਜਾਂਦੀਆਂ ਸਨ ਤਾਂ ਇਸ ਦਾ ਕੋਈ ਕਾਰਨ ਸੀ। ਹਿੰਦੋਸਤਾਨ ਦਾ ਅਰਥਚਾਰਾ ਪਲੋ ਪਲ ਨਿਘਰ ਰਿਹਾ ਸੀ। ਅਤੇ ਫੇਰ ਪੰਜਾਬ ਵਿਚ ਸਭ ਕਿਸਾਨ ਹੀ ਨਹੀਂ ਹਨ, ਬੇਜ਼ਮੀਨੇ ਵੀ ਬਹੁਤ ਹਨ। ਇਹਨਾਂ ਬੇਜ਼ਮੀਨਿਆ ਦਾ ਹਾਲ ਕੀ ਹੁੰਦਾ ਹੋਵੇਗਾ, ਹਿਸਾਬ ਲਾਉਣਾ ਮੁਸ਼ਕਿਲ ਨਹੀਂ।

ਮੁਲਕ ਜਿਸ ਬੇਚੈਨੀ ਵਿਚੋਂ ਇਹਨੀਂ ਦਿਨੀਂ ਲੰਘ ਰਿਹਾ ਸੀ, ਉਸ ਦਾ ਵਰਣਨ ਔਖਾ ਹੈ। ਹਾਲਤ ਹੁਣ ਵੀ ਬੁਰੀ ਹੈ, ਪਰ ਹੁਣ ਐਮਰਜੰਸੀ ਕਰ ਕੇ ਥੋੜ੍ਹੀ ਠਲ੍ਹ ਪੈ ਗਈ ਹੈ। ਕੀਮਤਾਂ ਥੱਲੇ ਆਈਆਂ ਹਨ ਤੇ ਚੀਜ਼ਾਂ ਮਿਲਣ ਲਗ ਪਈਆਂ ਹਨ। ਉਦੋਂ ਤਾਂ ਰਾਹ ਹੀ ਨਹੀਂ ਸੀ ਕੋਈ।

ਜਿਸ ਸਮੇਂ ਮੈਂ ਹੱਟੀਆਂ ਉਤੋਂ ਅੱਧ ਅੱਧ ਪਾ ਦਾਲਾਂ ਲੈ ਕੇ ਆਉਣ ਦਾ ਜ਼ਿਕਰ ਕਰਦਾ ਸਾਂ ਤਾਂ ਥੋੜਾ ਥੋੜਾ ਮੇਰਾ ਅਪਣਾ ਗਲ ਵੀ ਭਰ ਜਿਹਾ ਜਾਂਦਾ ਸੀ। ਕਿਉਂਕਿ ਇਹ ਕਿਸਾਨ ਔਰਤਾਂ ਹੱਟੀਆਂ ਉਤੋਂ ਇਉਂ ਲੁਕਾ ਕੇ ਦਾਲਾਂ ਲੈ ਕੇ ਆਉਂਦੀਆਂ ਸਨ ਜਿਵੇਂ ਕੋਈ ਚੋਰੀ ਕਰਨੀ ਹੋਵੇ। ਕੀ ਕਹਿਣਗੇ ਦੇਖਣ ਵਾਲੇ ? ਜੱਟ ਜਾਂ ਜ਼ਿਮੀਂਦਾਰ ਹੋ ਕੇ ਹੱਟੀ ਉਤੋਂ ਏਨੀ ਥੋੜੀ ਦਾਲ ਲਿਆ ਕੇ ਚਾੜ੍ਹੀ ਹੈ ? ਬੱਸ— ਘਰ ਵਿਚ ਕੁਝ ਵੀ ਨਹੀਂ ?

ਜੀਵਨ ਵਿਚ ਕਲ੍ਹਾ ਕਲੇਸ਼ ਜਾਂ ਝਗੜੇ ਆਮ ਹੋ ਗਏ ਹਨ। ਘਰਾਂ ਵਿਚ ਲੜਾਈਆਂ ਹਨ। ਇਹ ਲੜਾਈਆਂ ਕਿਉਂ ਹਨ ? ਵੱਡਾ ਕਾਰਨ ਇਹਨਾਂ ਪਿਛੇ ਆਰਥਕ ਗਰੀਬੀ ਹੈ। ਜਿਥੇ ਖਾਣ ਨੂੰ ਘਰ ਵਿਚ ਕੇਵਲ ਅੱਧ ਪਾ ਦਾਲ ਹੀ ਚਾੜ੍ਹੀ ਹੋਵੇ, ਟੱਬਰ ਵੱਡਾ ਹੋਵੇ, ਉਥੇ ਕਿਸੇ ਇਕ ਨੂੰ ਦੂਜਾ ਚੰਗਾ ਕਿਵੇਂ ਲਗ ਸਕਦਾ ਹੈ ? ਘਰ ਵਾਲੇ ਨੂੰ ਘਰ ਵਾਲੀ ਵਿਚ ਨੁਕਸ ਨਜ਼ਰ ਆਉਂਦਾ ਹੈ, ਘਰ ਵਾਲੀ ਨੂੰ ਘਰ ਵਾਲੇ ਵਿਚ ਦੋਸ਼ ਦਿਖਾਈ ਦਿੰਦੇ ਹਨ। ਘਰ, ਕਲੇਸ਼ ਦੀਆਂ ਲਾਟਾਂ ਨਾਲ, ਦਾਵਾਨਲ ਬਣ ਜਾਂਦਾ ਹੈ। ਬਾਪ ਪੁੱਤ ਨਾਲ ਲੜਦਾ ਹੈ, ਪੁੱਤ ਬਾਪ ਨੂੰ ਡਾਂਗਾਂ ਅਤੇ ਗੰਡਾਸੀਆਂ ਚੁਕ ਚੁਕ ਪੈਂਦਾ ਹੈ। ਜਿਹੜਾ ਅਸਲ ਦੋਸ਼ੀ ਹੈ —ਸਾਡਾ ਪੂੰਜੀਵਾਦੀ ਢਾਂਚਾ—ਉਸਦੀ ਕਿਸੇ ਨੂੰ ਸਮਝ ਨਹੀਂ। ਪੂਰੇ ਪੂਰੇ ਵਿਸਥਾਰ ਨਾਲ ਮੈਂ ਇਸਦਾ ਵਰਣਨ ਕਰਦਾ ਸਾਂ।

ਇੰਗਲੈਂਡ ਰਹਿੰਦੇ ਹਿੰਦੋਸਤਾਨੀ ਹਰ ਖ਼ਿਆਲ ਦੇ ਧਾਰਨੀ ਹਨ। ਕਮਿਊਨਿਸਟ, ਕਾਂਗ੍ਰਸੀ, ਅਕਾਲੀ ਅਤੇ ਜਨਸੰਘੀ। ਪਰ ਮੈਂ ਇਕ ਗੱਲ ਨੋਟ ਕੀਤੀ। ਜਿਥੇ ਕਿਤੇ ਮੇਰੀ ਤਕਰੀਰ ਵਿਚ ਲਾਲ ਝੰਡੇ ਦਾ ਜ਼ਿਕਰ ਆਉਂਦਾ, ਉਥੇ ਸਾਰੇ ਹਾਲ ਵਿਚ ਹੀ ਤਾੜੀ ਵੱਜਣ ਲਗ ਜਾਂਦੀ ਸੀ। ਇਹ ਸਟੇਜ, ਸਾਫ ਹੈ, ਲਾਲ ਝੰਡੇ ਦੀ ਨਹੀਂ ਸੀ ਹੁੰਦੀ, ਸਰਬ ਸਾਂਝੀ ਹੁੰਦੀ ਸੀ। ਇੰਡੀਅਨ ਵਰਕਰਜ਼ ਐਸੋਸੀਏਸ਼ਨ (I.W.A) ਸਾਂਝੀ ਜਥੇਬੰਦੀ ਸੀ ਤੇ ਲਾਲ ਝੰਡਾ ਕਮਿਊਨਿਸਟ ਪਾਰਟੀ ਦਾ ਝੰਡਾ ਹੈ। ਪਰ ਮੈਂ ਇਕ ਗੱਲ ਕਰਦਾ ਸਾਂ। ਥੋੜੀ ਜਿਹੀ ਕਵਿਤਾ ਅਤੇ ਕਲਾ ਦੀ ਮਦਦ ਲੈ ਲੈਂਦਾ ਸਾਂ। ਮੈਂ ਆਖਦਾ : "ਦਿੱਲੀ ਵਿਚ, ਕਿਸੇ ਸਮੇਂ, ਜਮਨਾ ਦੇ ਕਿਨਾਰੇ ਉਤੇ, ਸ਼ਾਹਜਹਾਨ ਨੇ ਲਾਲ ਰੰਗ ਦਾ ਲਾਲ ਕਿਲ੍ਹਾ ਬਣਵਾਇਆ ਸੀ। ਕਦੇ ਲਾਲ ਕਿਲ੍ਹੇ ਉਤੇ ਮੁਗ਼ਲ ਸਾਮਰਾਜ ਦਾ ਝੰਡਾ ਫਰਫਰਾਉਂਦਾ ਰਿਹਾ ਹੈ। ਫੇਰ ਜ਼ਮਾਨਾ ਬਦਲਿਆ ਤੇ ਮੁਗਲ ਸਾਮਰਾਜ ਦੀ ਥਾਂ ਦਿੱਲੀ ਦੇ ਲਾਲ ਕਿਲ੍ਹੇ ਉਤੇ ਅੰਗ੍ਰੇਜ਼ੀ ਸਾਮਰਾਜ ਦਾ ਯੂਨੀਅਨ ਜੈਕ ਝੁੱਲਣ ਲਗਾ। ਫੇਰ ਹਿੰਦੋਸਤਾਨ ਨੇ ਯੂਨੀਅਨ ਜੈਕ ਲਾਹਿਆ ਤੇ ਉਹਦੀ ਥਾਂ ਤਿਰੰਗਾ ਝੰਡਾ ਫਰਫਰਾਉਣ ਲਗ ਪਿਆ।

... ... ...

ਇੰਗਲੈਂਡ ਵਿਚ ਲੇਬਰ ਅਤੇ ਟੋਰੀ, ਜਾਂ ਕੰਜ਼ਰਵੇਟਿਵ ਮੁੱਖ ਸਿਆਸੀ ਪਾਰਟੀਆਂ ਹਨ। ਟੋਰੀ ਨਾਲੋਂ ਲੇਬਰ ਪਾਰਟੀ ਕੇਂਦਰੀ ਅਗੇ ਵਧੂ ਹੈ। ਟੋਰੀ ਜਨਸੰਘ ਵਾਂਗ ਹੈ, ਲੇਬਰ ਇੰਦਰਾ ਕਾਂਗਰਸ ਵਾਂਗ। ਇੰਡੀਅਨ ਵਰਕਰਜ਼ ਐਸੋਸੀਏਸ਼ਨ ਇਸ ਸਬੰਧ ਵਿਚ ਇਕ ਗੱਲ ਬੜੀ ਹੀ ਚੰਗੀ ਕਰਦੀ ਰਹਿੰਦੀ ਹੈ। ਉਹ, ਤਰਜੀਹ, ਟੋਰੀ ਨਾਲੋਂ ਲੇਬਰ ਨੂੰ ਹੀ ਦਿੰਦੀ ਹੈ। ਹਨ ਤਾਂ ਭਾਵੇਂ ਦੋਵੇਂ ਹੀ ਸਰਮਾਇਆਦਾਰੀ ਦੀਆਂ ਪਾਰ-ਟੀਆਂ, ਤੇ ਸਾਮਰਾਜੀ ਵੀ ਦੋਵੇਂ ਹੀ ਹਨ, ਪਰ ਲੇਬਰ ਪਾਰਟੀ ਰੰਗਦਾਰ ਜਾਂ ਭਾਰਤੀ ਪਰਵਾਸੀਆਂ ਲਈ ਕੁਝ ਨਰਮ ਭਾਵਨਾ ਰਖਦੀ ਹੈ, ਜਿਸਦਾ ਕਾਰਨ ਦੋਹਾਂ ਦੀਆਂ ਪਾਲਸੀਆਂ ਦਾ ਫਰਕ ਵੀ ਹੈ। ਜਿਵੇਂ ਹਿੰਦੋਸਤਾਨ ਵਿਚ ਹਰੀਜਨਾਂ ਜਾਂ ਮੁਸਲਮਾਨਾਂ ਨੂੰ ਜਨਸੰਘ ਜਾਂ ਇਸੇ ਤਰ੍ਹਾਂ ਦੀਆਂ ਹੋਰ ਜਗੀਰੂ ਪਾਰਟੀਆਂ ਨਾਲੋਂ ਕਾਂਗਰਸ ਚੰਗੀ ਲਗਦੀ ਹੈ, ਇਸੇ ਤਰ੍ਹਾਂ ਇੰਗਲੈਂਡ ਵਿਚ ਏਸ਼ੀਆਈ ਆਵਾਸੀਆਂ ਨੂੰ ਲੇਬਰ ਪਾਰਟੀ ਜਚਦੀ ਹੈ। ਹੋਰ ਨਹੀਂ ਤਾਂ ਨਸਲਵਾਦੀ ਟੋਰੀਆਂ ਅਤੇ ਪਾਵਲਾਂ ਕੋਲੋਂ ਜਾਨ ਤਾਂ ਬਚੀ ਰਹਿੰਦੀ ਹੈ। ਅਤੇ, ਇਹ ਛੋਟੀ ਗੱਲ ਨਹੀਂ।

ਆਪਣੇ ਇਹਨਾਂ ਸਮਾਗਮਾਂ ਵਿਚ, ਇੰਡੀਅਨ ਵਰ-ਕਰਜ਼ ਐਸੋਸੀਏਸ਼ਨ, ਪਾਰਲੀਮੈਂਟ ਦੇ ਮੈਂਬਰਾਂ ਨੂੰ ਵੀ ਆਉਣ ਲਈ ਦਾਅਵਤ ਦਿੰਦੀ ਸੀ ਜੋ ਖ਼ਾਸ ਕਰਕੇ ਉਹਨਾਂ ਦੇ ਆਪਣੇ ਹਲਕੇ ਨਾਲ ਸੰਬੰਧਤ ਹੋਣ। ਪਰ ਜੇ ਕਿਸੇ ਹਲਕੇ ਵਿਚੋਂ ਟੋਰੀ ਚੁਣਿਆ ਹੁੰਦਾ ਸੀ ਤਾਂ ਉਸਦੀ ਥਾਂ ਕੋਈ ਹੋਰ ਤਰੀਕਾ ਧਾਰਨ ਕਰ ਲਿਆ ਜਾਂਦਾ ਸੀ। ਜਿਵੇਂ, ਜਦੋਂ ਰੇਡਿੰਗ ਵਿਚ ਇਹ ਸਮਾਗਮ ਹੋਇਆ ਸੀ ਤਾਂ ਉਥੇ ਐਮ. ਪੀ. ਟੋਰੀ ਸੀ। ਪਰ ਰੇਡਿੰਗ ਆਈ. ਡਬਲਿਊ. ਏ. ਨੇ ਉਸ ਨੂੰ ਸੱਦਾ ਨਹੀਂ ਸੀ ਦਿਤਾ, ਸਗੋਂ ਲੇਬਰ ਪਾਰਟੀ ਵਲੋਂ ਆਉਣ ਵਾਲੀਆਂ ਚੋਣਾਂ ਲਈ ਉਮੀਦਵਾਰ ਨੂੰ ਸੱਦਾ ਦਿਤਾ। ਪਾਰਲੀਮੈਂਟ ਦਾ ਮੈਂਬਰ ਹੋਣਾ ਜ਼ਰੂਰੀ ਨਹੀਂ ਸੀ, ਹਿਤੂ ਹੋਣਾ ਜ਼ਰੂਰੀ ਸੀ।

ਮੇਰੀ ਤਕਰੀਰ ਦੇ ਮੋਟੇ ਨੁਕਤੇ ਸੱਦੇ ਗਏ ਉਮੀਦਵਾਰ ਨੂੰ ਤਰਜਮਾ ਕਰਕੇ ਦੱਸੇ ਗਏ। ਫੇਰ ਉਹ ਵੀ ਬੋਲਿਆ। ਉਹ ਬੜਾ ਹੀ ਸੋਹਣਾ, ਲੰਮਾ ਲੰਝਾ ਤੇ ਨੌਜਵਾਨ ਅੰਗਰੇਜ਼ ਸੀ। ਵਿਚਾਰ ਅੱਗੇ ਵਧੂ ਸਨ। ਜਿਵੇਂ ਇੰਦਰਾ ਕਾਂਗਰਸ ਵਿਚ ਕੋਈ ਖੱਬੇ ਪੱਖੀ ਮੈਂਬਰ ਹੋਵੇ।

ਮੇਰਾ ਨੁਕਤਾ ਇਹ ਸੀ ਕਿ ਸਾਡੀ ਆਜ਼ਾਦੀ ਅਧੂਰੀ ਹੈ। ਅਸੀਂ ਸਿਰਫ਼ ਰਾਜਨੀਤਕ ਪਖੋਂ ਹੀ ਆਜ਼ਾਦ ਹਾਂ, ਆਰਥਕ ਪਖੋਂ ਨਹੀਂ ਹਾਂ। ਸਾਡੇ ਉਤੇ ਟਾਟਿਆਂ ਅਤੇ ਬਿਰਲਿਆਂ ਦੀ ਜਕੜ ਹੈ। ਕਾਲਾ ਧਨ ਮੁਕਾਬਲੇ ਦੀ ਸਰਕਾਰ ਬਣਾਈ ਬੈਠਾ ਹੈ। ਜੇ ਅਸੀਂ ਆਰਥਕ ਪਖੋਂ ਛੇਤੀ ਆਜ਼ਾਦ ਨਹੀਂ ਹੋਵਾਂਗੇ ਤਾਂ ਰਾਜਸੀ ਆਜ਼ਾਦੀ ਨੂੰ ਵੀ ਖ਼ਤਰਾ ਪੈਦਾ ਹੋ ਜਾਵੇਗਾ। ਕਈ ਵਾਰ ਮੇਰੀ ਤਕਰੀਰ ਵਿਚ ਇੰਦਰਾ ਗਾਂਧੀ ਦਾ ਨਾਂ ਵੀ ਆਇਆ।

ਇਸ ਅੰਗਰੇਜ਼ ਉਮੀਦਵਾਰ ਨੇ ਮੇਰੀ ਤਕਰੀਰ ਦੇ ਨੁਕਤਿਆਂ ਦੇ ਦੋ ਤਿੰਨ ਵਾਰ ਹਵਾਲੇ ਦਿਤੇ: "ਜਿਵੇਂ ਮਿ: ਧੀਰ ਨੇ ਕਿਹਾ ਹੈ, ਉਵੇਂ ਸਾਡੇ ਦੇਸ਼ ਵਿਚ ਵੀ ਅਜੇ ਆਜ਼ਾਦੀ ਅਧੂਰੀ ਹੈ। ਸਾਡੇ ਵੀ ਇੰਗਲੈਂਡ ਵਿਚ ਦੌਲਤ ਦੇ ਵਸੀ-ਲਿਆਂ ਉਤੇ ਚੰਦ ਲੋਕਾਂ ਦਾ ਕਬਜ਼ਾ ਹੈ। ਮਿ: ਧੀਰ ਦੇ ਦੇਸ਼ ਵਾਂਗ, ਮੇਰੇ ਦੇਸ਼, ਇੰਗਲੈਂਡ, ਨੂੰ ਵੀ ਸੋਸ਼ਲਿਜ਼ਮ ਦੀ ਲੋੜ ਹੈ। ਸਾਡੀ ਵੀ ਅਧੂਰੀ ਆਜ਼ਾਦੀ ਤਦੇ ਹੀ ਪੂਰੀ ਹੋਵੇਗੀ।"

ਇਕ ਗੱਲ ਉਸ ਹੋਰ ਆਖੀ: "ਅਸੀਂ ਲੇਬਰ ਪਾਰਟੀ ਵਾਲੇ ਮਾਣ ਨਾਲ ਇਹ ਕਹਿੰਦੇ ਹਾਂ ਕਿ ਜਦੋਂ ਹਿੰਦੋਸਤਾਨ ਨੇ ਆਜ਼ਾਦੀ ਹਾਸਲ ਕੀਤੀ ਹੈ, ਇੰਗਲੈਂਡ ਵਿਚ ਉਦੋਂ ਲੇਬਰ ਪਾਰਟੀ ਦਾ ਹੀ ਰਾਜ ਸੀ। ਹਿੰਦੋਸਤਾਨ ਨੂੰ ਲੇਬਰ ਦੇ ਹੀ ਰਾਜ ਵਿਚ ਆਜ਼ਾਦੀ ਮਿਲੀ।" ਉਸ ਨੇ ਇਹ ਵੀ ਆਖਿਆ: "ਅਸੀਂ ਹਿੰਦੋਸਤਾਨ ਦੀ ਬਹੁਤ ਵੱਡੀ ਜਮਹੂਰੀਅਤ ਦੀ ਬਹੁਤ ਪ੍ਰਸੰਸਾ ਕਰਦੇ ਹਾਂ ਤੇ ਹਿੰਦੋਸਤਾਨ ਨੂੰ ਸੋਸ਼ਲਿਜ਼ਮ ਵਲ ਮੁੜਿਆ ਦੇਖਣਾ ਚਾਹੁੰਦੇ ਹਾਂ।"

ਦੋ ਥਾਈਂ ਭਾਰਤੀ ਹਾਈ ਕਮਿਸ਼ਨਰ ਦੇ ਨੁਮਾਇੰਦੇ ਵੀ ਸਮਾਗਮਾਂ ਵਿਚ ਆਏ ਸਨ। ਵੁਲਵਰ ਹੈਮਪਟਨ ਐਸਿਸ-ਟੈਂਟ ਭਾਰਤੀ ਹਾਈ ਕਮਿਸ਼ਨਰ ਸਨ, ਹੱਡਰਸਫ਼ੀਲਡ ਡਿਪਟੀ ਭਾਰਤੀ ਹਾਈ ਕਮਿਸ਼ਨਰ ਆਏ ਸਨ। ਹਿੰਦੋਸਤਾਨ ਦੀ ਹਾਲਤ ਬਾਰੇ ਜਿਥੇ ਵੀ ਮੈਂ ਬੋਲਦਾ, ਦੁੱਖਾਂ ਅਤੇ ਜਜ਼ਬਿਆਂ ਨਾਲ ਹਿੱਲ ਹਿੱਲ ਕੇ ਬੋਲਦਾ। ਕਦੇ ਕਾਫ਼ੀ ਗਰਜ ਨਾਲ ਤੇ ਗੁੱਸੇ ਨਾਲ ਵੀ ਬੋਲਦਾ। ਪਰ ਹੱਡਰਸਫ਼ੀਲਡ ਦੇ

ਵੂਲਵਰਹੈਮਪਟਨ ਮੇਰਾ ਲਹਿਜਾ ਹੋਰ ਸੀ । ਕਿਉਂਕਿ ਏਥੇ ਭਾਰਤੀ ਹਾਈ ਕਮਿਸ਼ਨਰ ਦੇ ਨੁਮਾਇੰਦੇ ਸਨ—ਡਿਪਟੀ ਹਾਈ ਕਮਿਸ਼ਨਰ ਅਤੇ ਐਸਿਸਟੈਂਟ ਹਾਈ ਕਮਿਸ਼ਨਰ। ਇਹ ਨੁਮਾਇੰਦੇ ਮੇਰੇ ਲਈ ਭਾਰਤੀ ਹਾਈ ਕਮਿਸ਼ਨਰ ਹੁੰਦੇ । ਭਾਰਤੀ ਹਾਈ ਕਮਿਸ਼ਨਰ, ਏਥੇ, ਸਾਫ਼ ਹੈ, ਭਾਰਤ ਦੀ ਸਰਕਾਰ ਦਾ ਨੁਮਾਇੰਦਾ ਹੈ । ਸੋ, ਉਹ ਏਥੇ ਮੇਰੇ ਲਈ ਭਾਰਤ ਦੀ ਸਰਕਾਰ ਹੁੰਦਾ । ਭਾਰਤ ਦੀ ਸਰਕਾਰ ਨੂੰ ਮੈਂ ਭਰੀ ਸਭਾ ਵਿਚ ਆਖਦਾ ਕਿ ਤੇਰਾ ਰਸਤਾ ਠੀਕ ਨਹੀਂ ।

ਵੂਲਵਰਹੈਮਪਟਨ ਕਈ ਵਾਰ ਮੈਂ ਬੋਲਣ ਸਮੇਂ ਭਾਰਤੀ ਹਾਈ ਕਮਿਸ਼ਨਰ ਨੂੰ ਸੰਬੋਧਨ ਕੀਤਾ । ਇਸੇ ਤਰ੍ਹਾਂ ਹੀ ਹੱਡਰਸ-ਫ਼ੀਲਡ "ਐਸਿਸਟੈਂਟ ਹਾਈ ਕਮਿਸ਼ਨਰ ਸਾਹਿਬ" ਤੇ "ਡਿਪਟੀ ਹਾਈ ਕਮਿਸ਼ਨਰ ਸਾਹਿਬ", ਮੇਰੇ ਲਫ਼ਜ਼ ਹੁੰਦੇ ਸਨ । ਇੱਜ਼ਤ ਵੀ ਮੈਂ ਕਰਦਾ ਸਾਂ, ਲੜਾਈ ਵੀ ਮੈਂ ਲੜਦਾ ਸਾਂ । ਕਿਉਂਕਿ ਮੇਰਾ ਉਹਨਾਂ ਨਾਲ ਕੋਈ ਜ਼ਾਤੀ ਝਗੜਾ ਨਹੀਂ ਸੀ, ਅਸੂਲਾਂ ਦੀ ਲੜਾਈ ਸੀ ।

ਉਹ ਵੀ, ਦੋਵੇਂ, ਦੋਵੇਂ ਥਾਂ ਹੀ ਬਹੁਤ ਹੀ ਚੰਗਾ ਬੋਲੇ ਸਨ । ਵੂਲਵਰਹੈਮਪਟਨ ਐਸਿਸਟੈਂਟ ਹਾਈ ਕਮਿਸ਼ਨਰ ਨੇ ਕਿਹਾ ਸੀ : "ਮੈਂ ਸ੍ਰੀ ਸੰਤੋਖ ਸਿੰਘ ਧੀਰ ਦੇ ਵਿਚਾਰਾਂ ਨੂੰ, ਭਾਰਤੀ ਹਾਈ ਕਮਿਸ਼ਨਰ ਰਾਹੀਂ, ਭਾਰਤ ਦੀ ਸਰਕਾਰ ਤਕ ਪਹੁੰਚਾਉਣ ਦੀ ਕੋਸ਼ਿਸ਼ ਕਰਾਂਗਾ ਤੇ ਦੇਸ਼ ਦੀ ਮੰਦੀ ਹਾਲਤ ਨੂੰ ਸੁਧਾਰਨ ਲਈ ਵੀ ਕਹਾਂਗਾ ।" ਕਿਉਂਕਿ ਮੈਂ ਇਹ ਵੀ ਕਿਹਾ ਸੀ ਕਿ ਮੇਰੇ ਵਿਚਾਰ ਭਾਰਤ ਦੀ ਸਰਕਾਰ ਤਕ ਪਹੁੰਚਾਏ ਜਾਣ ।

ਹੱਡਰਸਫੀਲਡ ਸਮਾਗਮ ਵਿਚ ਮੈਂ ਥੋੜਾ ਲੇਟ ਪੁਜਾ ਸਾਂ । ਡਿਪਟੀ ਹਾਈ ਕਮਿਸ਼ਨਰ ਮੈਥੋਂ ਪਹਿਲਾਂ ਬੋਲ ਚੁਕੇ ਸਨ । ਉਹਨਾਂ ਨੇ ਛੇਤੀ ਜਾਣਾ ਸੀ, ਪਰ ਮੇਰੀ ਤਕਰੀਰ ਸੁਣਨ ਲਈ ਉਹ ਖਾਸ ਕਰ ਬੈਠੇ ਰਹੇ ਸਨ । ਏਥੇ ਵੀ ਮੈਂ ਵੂਲਵਰਹੈਮਪਟਨ ਵਾਂਗ ਹੀ ਲਗਪਗ ਬੋਲਿਆ ।

ਮਗਰੋਂ, ਆਮ ਗਲਬਾਤ ਵਿਚ, ਏਥੇ ਡਿਪਟੀ ਹਾਈ ਕਮਿਸ਼ਨਰ ਵੀ ਮੇਰੇ ਨਾਲ ਸਹਿਮਤ ਹੋਏ ਸਨ, ਉਹਨਾਂ ਦੇ ਸੁਪਤਨੀ ਜੀ ਵੀ ਉਹਨਾਂ ਨਾਲ ਆਏ ਹੋਏ ਸਨ, ਉਹ ਵੀ ਬਿਲਕੁਲ ਸਹਿਮਤ ਸਨ, ਪਰ ਕਰ ਉਹ ਕੁਝ ਨਹੀਂ ਸਕਦੇ ਸਨ । ਕਿਉਂਕਿ ਅੱਜ ਜੋ ਹਾਲਤ ਸੀ, ਉਸਦਾ ਹੱਲ ਉਹਨਾਂ ਦੇ ਅਧਿਕਾਰ-ਖੇਤਰ ਤੋਂ ਬਾਹਰ ਸੀ । ਨੇਕ ਨੀਅਤ ਹੁੰਦੇ ਹੋਏ ਵੀ, ਦੇਸ਼ ਦੀ ਹਾਲਤ ਬਦਲਣ ਵਿਚ, ਉਹ ਉੱਕਾ ਹੀ ਅਸਮਰਥ ਸਨ । ਕਿਉਂਕਿ ਦੇਸ਼ ਦੀ ਮੰਦੀ ਹਾਲਤ ਦਾ ਕੋਈ ਬੁਨਿਆਦੀ ਕਾਰਨ ਹੈ, ਤੇ ਉਹ ਹੈ, ਵਿਕਾਸ ਦੇ ਸਰ-ਮਾਇਦਾਰੀ ਰਾਹ ਦਾ ਹੋਣਾ, ਜਦ ਤਕ ਵਿਕਾਸ ਦਾ ਰਾਹ ਸਰਮਾਇਆਦਾਰੀ ਬਦਲ ਕੇ, ਸਮਾਜਵਾਦੀ ਨਹੀਂ ਹੋਵੇਗਾ, ਹਾਲਤ ਨਹੀਂ ਬਦਲੇਗੀ । ਇਸ ਲਈ ਜੋ ਕੁਝ ਹੋਣਾ ਹੈ, ਉਹ ਦਿੱਲੀ ਵਿਚ ਹੀ ਹੋਣਾ ਹੈ, ਜਿਥੇ ਨੀਤੀ ਬਣਨੀ ਹੈ । ਇੰਗਲੈਂਡ ਵਿਚ ਤਾਂ ਜਿਹੜੀ ਨੀਤੀ ਦਿੱਲੀ ਵਿਚ ਬਣ ਜਾਵੇਗੀ, ਉਹ ਲਾਗੂ ਕੀਤੀ ਜਾਵੇਗੀ । ਉਹ ਵੀ ਸਿਰਫ਼ ਬਦੇਸ਼ ਨੀਤੀ । ਹਿੰਦੋਸਤਾਨ ਨੇ ਜਦ ਵੀ ਕਦੇ ਸਹੀ ਰਸਤੇ ਪੈਣਾ ਹੈ, ਹਿੰਦੋਸਤਾਨ ਦੀ ਜਨਤਾ ਦੇ ਸੰਘਰਸ਼ ਨਾਲ ਹੀ ਪੈਣਾ ਹੈ । ਤਦ ਵੀ, ਵੱਡੇ ਅਫਸਰ ਵੀ ਕੁਝ ਕਰਨ ਯੋਗ ਹੋ ਹੋ ਸਕਦੇ ਹਨ—ਜੇ ਉਹ ਕਰਨਾ ਚਾਹੁੰਦੇ ਹੋਣ । ਹਾਂ, ਇਸ ਲਈ ਜੁਰੱਅਤ ਅਤੇ ਦਲੇਰੀ ਦੀ ਲੋੜ ਹੁੰਦੀ ਹੈ । ਜੁਰੱਅਤ ਅਤੇ ਦਲੇਰੀ ਉਹਨਾਂ ਅਫਸਰਾਂ ਵਿਚ ਹੀ ਹੋਵੇਗੀ ਜਿਨ੍ਹਾਂ ਦੀ ਚਿੱਟੀ ਚਾਦਰ ਉਤੇ ਕੋਈ ਦਾਗ ਨਹੀਂ ਹੋਵੇਗਾ ।

ਜਲਸੇ ਦੀ ਸਮਾਪਤੀ ਉਤੇ ਗੀਤ ਸੰਗੀਤ ਹੋਣਾ ਸੀ ਤੇ ਨਾਲੇ ਭੰਗੜਾ ਪੈਣਾ ਸੀ । ਭੰਗੜਾ ਪੈਣਾ ਸ਼ੁਰੂ ਹੋਇਆ । ਢੋਲ ਅਤੇ "ਹੁਰਰ ਹੁਰਰ" ਨਾਲ ਭੰਗੜਾ ਨਾਚ ਹੋ ਰਿਹਾ ਸੀ । ਪੰਜਾਬੀ ਝੂਮ ਰਹੇ ਸਨ । ਦੋ ਅੰਗਰੇਜ਼ ਔਰਤਾਂ ਵੀ ਹਾਲ ਵਿਚ ਮੌਜੂਦ ਸਨ । ਭੰਗੜੇ ਦੀਆਂ ਵੰਨ ਸੁਵੰਨੀਆਂ ਹਰਕਤਾਂ ਮੁਦ੍ਰਾਵਾਂ ਦੇਖ ਉਹਨਾਂ ਨੂੰ ਬੜੀ ਹੀ ਖ਼ੁਸ਼ੀ ਹੋਈ : ਪਹਿਲਾਂ ਦੋਵੇਂ ਮੁਸਕਰਾਂਦੀਆਂ, ਫੇਰ ਹਸਣ ਲਗੀਆਂ । ਉਹਨਾਂ ਵਿਚੋਂ ਇਕ ਤਾਂ ਜਿਵੇਂ ਲੋਟ ਪੋਟ ਹੀ ਹੋਣ ਲਗੀ । ਜਿਵੇਂ ਕੋਈ ਪੰਜਾਬਣ ਜੱਟੀ ਹੱਸ ਹੱਸ ਦੂਹਰੀ ਹੁੰਦੀ ਹੋਵੇ । ਉਸਦੀ ਹਾਸੀ ਨਸਲਾਂ ਅਤੇ ਕੌਮਾਂ ਅਤੇ ਦੇਸ਼ਾਂ ਦੀਆਂ ਸਰਹੱਦਾਂ ਉਤੋਂ ਉਡਦੀ ਜਾਂਦੀ । ਉਸਦੀ ਹਾਸੀ ਕਹਿੰਦੀ ਸੀ : "ਮਨੁਖ ਸਭ ਥਾਂ ਇਕੋ ਹੈ ।"

ਇਹ ਅੰਗਰੇਜ਼ ਔਰਤਾਂ ਇਸ ਹਾਲ ਦੀਆਂ ਕੇਅਰ ਟੇਕਰਾਂ (ਨਿਗਰਾਨ) ਸਨ ।

ਸਾਰਾ ਹਾਲ ਭੰਗੜੇ ਨਾਲ ਉਛਲੇ ਲੈਣ ਲਗ ਪਿਆ ਸੀ ।

ਇੰਗਲੈਂਡ ਵਿਚ ਸਿਆਸੀ ਜਿਹੀ ਧੜੇਬੰਦੀ ਵੀ ਵੀ ਕਾਫੀ ਹੈ—ਆਪਣੇ ਹਿੰਦੋਸਤਾਨੀਆਂ ਵਿਚ। ਇਕ ਦੂਜੇ ਦੇ ਜਲਸੇ ਵਿਚ ਘਸਮਾਣ ਜਿਹਾ ਪਾਉਣ ਨੂੰ ਕੋਈ ਬਹੁਤਾ ਬੁਰਾ ਨਹੀਂ ਮੰਨਿਆ ਜਾਂਦਾ। ਸਾਊਥਾਲ, ਇਸੇ ਆਜ਼ਾਦੀ ਦਿਵਸ ਦੇ ਸਮਾਗਮ ਵਿਚ, ਅੰਤ ਉਤੇ ਸਭਿਆਚਾਰਕ ਪ੍ਰੋਗਰਾਮ ਹੋ ਰਿਹਾ ਸੀ। ਮੈਂ ਤਾਂ ਹਾਜ਼ਰ ਨਹੀਂ ਸਾਂ, ਉਸ ਸਮੇਂ ਆ ਗਿਆ ਸਾਂ, ਪਰ ਕਹਿੰਦੇ ਹਨ ਕਿ ਪਿਛੋਂ ਕਾਫੀ ਮਾਰ ਧਾੜ ਵੀ ਹੋਈ ਸੀ। ਕਿਉਂ ? ਇਸ ਦਾ ਕਾਰਨ ਕੀ ? ਵੱਡਾ ਕਾਰਨ ਇਹ ਸੀ ਕਿ ਆਈ. ਡਬਲਿਊ. ਏ. ਉਤੇ ਜੇ ਮੇਰਾ ਕਬਜ਼ਾ ਨਹੀਂ ਹੈ ਤਾਂ ਮੈਂ ਵਿਘਨ ਪਾਉਣਾ ਹੈ। ਮੇਰਾ ਕਬਜ਼ਾ ਹੋ ਗਿਆ ਤਾਂ ਹੋਰ ਨੇ ਰੌਲਾ ਪਾਉਣਾ ਹੈ।

ਸਾਊਥਾਲ ਦੇ ਜਲਸੇ ਵਿਚ ਇਕ ਆਵਾਜ਼, ਦੂਰੋਂ, ਪਿਛੋਂ, ਬੜੀ ਹੀ ਚੰਗੀ ਆਈ ਸੀ। ਸਮਾਗਮ ਵਿਚ ਭਾਰਤ ਦਾ ਤਿਰੰਗਾ ਝੰਡਾ ਨਹੀਂ ਸੀ। ਉਂਜ, ਬਿਨਾਂ ਝੰਡੇ ਤੋਂ ਹੀ, ਜਲਸਾ ਕੀਤਾ ਜਾ ਰਿਹਾ ਸੀ। ਭਾਰਤ ਦਾ ਤਿਰੰਗਾ ਝੰਡਾ ਕਾਂਗਰਸ ਦਾ ਨਹੀਂ ਹੈ, ਰਾਸ਼ਟਰ ਦਾ ਝੰਡਾ ਹੈ। ਚਰਖ਼ਾ ਅਤੇ ਅਸ਼ੋਕ ਚੱਕਰ ਇਸ ਨੂੰ ਵੱਖ ਕਰਦੇ ਹਨ। ਕੁਝ ਲੋਕ ਸ਼ਰਮੋਂ ਸ਼ਰਮੀ ਇਸ ਲਈ ਝਿਜਕ ਜਾਂਦੇ ਹਨ ਕਿ ਹੈ ਤਾਂ ਇਹ ਤਿਰੰਗਾ ਹੀ। ਕੁਝ, ਕੇਵਲ ਇਸੇ ਗੱਲੋਂ, ਮਿਹਣਾ ਵੀ ਦੇ ਦਿੰਦੇ ਹਨ। ਜਿਸ ਸਮੇਂ ਮੈਂ ਲਾਲ ਕਿਲ੍ਹੇ ਦੇ ਨੁਕਤੇ ਉਤੇ ਆਇਆ ਸਾਂ ਤੇ ਲਹਿਰਨ ਅਤੇ ਝੂੱਲਣ ਵਾਲੇ ਝੰਡਿਆਂ ਬਾਰੇ ਕਹਿ ਰਿਹਾ ਸਾਂ ਤਾਂ ਜਿਹੜੇ ਲੋਕੀ ਸਭ ਤੋਂ ਪਿਛੇ ਝੁੰਡ ਜਿਹੇ ਵਿਚ ਖੜੇ ਸਨ, ਉਹਨਾਂ ਵਿਚੋਂ ਕਿਸੇ ਨੇ ਕਿਹਾ: "ਸਟੇਜ ਉਤੇ ਝੰਡਾ ਤਾਂ ਝੁਲਾ ਲੈਂਦੇ ਕੋਈ! ਤਿਰੰਗਾ ਨਹੀਂ ਝੁਲਾਉਣਾ ਸੀ ਤਾਂ ਲਾਲ ਹੀ ਝੁਲਾ ਲੈਂਦੇ।"

ਨੌਟਿੰਘਮ ਨਕਸਲਬਾੜੀਆਂ ਨੇ ਰੌਲਾ ਜਿਹਾ ਪਾ ਦਿਤਾ ਸੀ। ਸ਼ਾਮੀ ਪੰਜ ਕੁ ਵਜੇ ਨਾਲ ਕੋਆਪਰੇਟਿਵ ਐਜੂਕੇਸ਼ਨ ਸੈਂਟਰ ਦੇ ਵੱਡੇ ਹਾਲ ਵਿਚ ਇਹ ਜਲਸਾ ਸ਼ੁਰੂ ਹੋਣਾ ਸੀ। ਮੈਨੂੰ ਅਤੇ ਪੰਡਤ ਵਿਸ਼ਨੂੰ ਦੱਤ ਨੂੰ ਸਦਿਆ ਹੋਇਆ ਸੀ।

ਜੰਡਿਆਲਾ, ਜ਼ਿਲਾ ਜਲੰਧਰ, ਦੇ ਇਕ ਸਾਥੀ ਕੇਸਰ ਸਿੰਘ ਜੀ ਨੌਟਿੰਘਮ ਵਿਚ ਰਹਿ ਰਹੇ ਹਨ। ਬੜੇ ਹੀ ਚੰਗੇ ਸਾਥੀ ਹਨ। ਉਹ ਜਥੇ ਦੇ ਪ੍ਰਧਾਨ ਸਨ। ਉਹਨਾਂ ਨਾਲ ਨੌਟਿੰਘਮ ਦੇ ਦੋ ਐਮ. ਪੀ. ਬੈਠੇ ਹੋਏ ਸਨ। ਇਕ ਸ਼ਹਿਰ ਦਾ ਮੇਅਰ ਸੀ। ਪੰਡਤ ਵਿਸ਼ਨੂੰ ਦੱਤ ਨੂੰ ਤੇ ਮੈਨੂੰ ਵੀ ਸਟੇਜ ਉਤੇ ਆ ਜਾਣ ਲਈ ਕਿਹਾ ਗਿਆ। ਕਾਰਵਾਈ ਸ਼ੁਰੂ ਹੋਈ।

ਕਾਰਵਾਈ ਮੇਰੀ ਕਵਿਤਾ "ਭਾਰਤ ! ਤੂੰ ਹੈਂ ਬੜਾ ਮਹਾਨ" ਸੁਣਾਉਣ ਨਾਲ ਸ਼ੁਰੂ ਕੀਤੀ ਗਈ। ਫੇਰ ਤਕਰੀਰਾਂ ਸ਼ੁਰੂ ਹੋਈਆਂ। ਸਭ ਤੋਂ ਪਹਿਲਾਂ ਪੰਡਤ ਵਿਸ਼ਨੂੰ ਦੱਤ ਨੇ ਤਕਰੀਰ ਕੀਤੀ। ਕਿਉਂਕਿ ਉਹਨਾਂ ਨੂੰ ਕਾਹਲ ਸੀ। ਉਹਨਾਂ ਕਾਵੈਂਟਰੀ ਜਾਣਾ ਸੀ। ਫੇਰ ਇਕ ਐਮ. ਪੀ. ਬੋਲਿਆ। ਫੇਰ, ਮੇਰਾ ਖ਼ਿਆਲ ਹੈ, ਮੇਅਰ ਨੇ ਤਕਰੀਰ ਕੀਤੀ। ਐਮ. ਪੀ. ਦੋਵੇਂ ਬੋਲੇ ਸਨ ਜਾਂ ਦੋਹਾਂ ਵਿਚੋਂ ਇਕੋ ਹੀ, ਇਹ ਹੁਣ ਮੈਨੂੰ ਯਾਦ ਨਹੀਂ। ਮੇਰੀ ਤਕਰੀਰ ਅੰਤਮ ਸੀ। ਪੰਡਤ ਵਿਸ਼ਨੂੰ ਦੱਤ ਹੋਰੀ ਆਵਾਸੀਆਂ ਬਾਰੇ ਬੋਲੇ ਸਨ, ਮੈਂ ਭਾਰਤ ਬਾਰੇ ਬੋਲਿਆ ਸੀ।

ਜਦੋਂ ਅਸੀਂ ਆਏ ਸਾਂ, ਹਾਲ ਦੇ ਬਾਹਰ ਨਕਸਲ-ਬਾੜੀਏ ਬੈਨਰ ਚੁਕੀ ਖੜੇ ਸਨ ਤੇ ਨਾਲ ਹੀ ਇਕ ਇਸ਼-ਤਿਹਾਰ ਵੀ ਲੋਕਾਂ ਵਿਚ ਵੰਡ ਰਹੇ ਸਨ। ਅਸੀਂ ਵੀ ਇਸ਼ਤਿਹਾਰ ਲਿਆ। ਇਸ਼ਤਿਹਾਰ ਵਿਚ ਸਾਰੀਆਂ ਗੱਲਾਂ ਬਿਲਕੁਲ ਠੀਕ ਲਿਖੀਆਂ ਸੀ। ਪਰ ਇਸ਼ਤਿਹਾਰ ਦੇ ਹੈਡਿੰਗ ਉਤੇ ਇਕ ਇਹ ਸਤਰ ਲਿਖੀ ਸੀ : "ਭਾਰਤ ਦੀ ਨਕਲੀ ਆਜ਼ਾਦੀ—ਮੁਰਦਾਬਾਦ।"

ਜਿਥੋਂ ਤਕ ਹਕੀਕਤ ਹੈ, ਸਾਡੀ ਆਜ਼ਾਦੀ ਨਕਲੀ ਨਹੀਂ, ਸਾਡੀ ਆਜ਼ਾਦੀ ਅਧੂਰੀ ਹੈ। ਨਕਲੀ ਅਤੇ ਅਧੂਰੀ ਹੋਣ ਵਿਚ ਬਹੁਤ ਹੀ ਵਡਾ ਫ਼ਰਕ ਹੈ। ਆਜ਼ਾਦੀ ਨਕਲੀ ਹੁੰਦੀ ਹੀ ਨਹੀਂ। ਜੋ ਆਜ਼ਾਦੀ ਨਕਲੀ ਹੈ। ਉਹ ਆਜ਼ਾਦੀ ਹੈ ਹੀ ਨਹੀਂ। ਹਾਂ, ਅਧੂਰੀ ਹੁੰਦੀ ਹੈ "ਨਕਲੀ" ਅਤੇ "ਆਜ਼ਾਦੀ" ਕੀ ? ਉਹ ਤਾਂ ਫੇਰ ਗ਼ੁਲਾਮੀ ਹੋਈ। ਰਾਜਸੀ ਆਜ਼ਾਦੀ ਹਿੰਦੋਸਤਾਨ ਨੂੰ ਪਰਾਪਤ ਹੈ, ਆਰਥਕ ਪਰਾਪਤ ਨਹੀਂ। ਆਰਥਕ ਆਜ਼ਾਦੀ ਅਸੀਂ ਅਜੇ ਹਾਸਲ ਕਰਨੀ ਹੈ। ਫੇਰ ਹਿੰਦੋਸਤਾਨ ਦੀ ਆਜ਼ਾਦੀ ਪੂਰਨ ਹੋਵੇਗੀ।

ਫੇਰ "ਮੁਰਦਾਬਾਦ" ਸੀ। ਚਲੋ, ਇਹ ਵੀ ਠੀਕ ਹੈ, ਉਹਨਾਂ ਨੂੰ ਲਫ਼ਜ਼ ਨਹੀਂ ਆਇਆ। ਉਹਨਾਂ ਦਾ ਭਾਵ "ਨਕਲੀ" ਤੋਂ "ਅਧੂਰੀ" ਪਰਗਟ ਕਰਨਾ ਹੀ ਸੀ (ਅੱਵਲ ਤਾਂ ਇਹ ਸੀ ਨਹੀਂ)। ਜੇ ਭਾਵ "ਅਧੂਰੀ" ਸੀ ਤਾਂ ਕੀ ਅਧੂਰੀ ਅਜ਼ਾਦੀ ਨੂੰ ਅਸੀਂ "ਮੁਰਦਾਬਾਦ" ਆਖਾਂਗੇ ? ਇਹ ਤਾਂ ਕਹਿਣਾ ਸਹੀ ਹੈ : "ਅਧੂਰੀ ਆਜ਼ਾਦੀ—ਅਧੂਰਾ ਜ਼ਿੰਦਾਬਾਦ।" ਪਰ ਜਿਥੇ ਲਫ਼ਜ਼ "ਆਜ਼ਾਦੀ" ਹੈ, ਉਥੇ ਕਿਸੇ ਹਾਲਤ ਵਿਚ ਵੀ "ਮੁਰਦਾਬਾਦ" ਨਹੀਂ ਚਾਹੀਦਾ।

ਫੇਰ ਸਿਰਫ ਆਜ਼ਾਦੀ ਨੂੰ ਹੀ ਮੁਰਦਾਬਾਦ ਨਹੀਂ ਕਿਹਾ ਸੀ, ਹੇਠਾਂ ਜਾ ਕੇ "ਇਹ ਦਿਵਸ ਮਨਾਉਣ ਵਾਲੇ" ਲੋਕਾਂ ਨੂੰ ਵੀ ਮੁਰਦਾਬਾਦ ਕਿਹਾ ਸੀ।

ਮੈਂ ਜਦੋਂ ਬੋਲਣ ਲਗਾ ਸਾਂ ਤਾਂ ਬੜੇ ਹੀ ਪਿਆਰ ਨਾਲ ਮੈਂ ਇਹ ਗੱਲ ਆਖਣ ਲਗਾ ਸਾਂ ਕਿ ਇਸ਼ਤਿਹਾਰ ਵਿਚ ਜੋ ਕੁਝ ਹੈ, ਮੈਂ ਉਸ ਨਾਲ ਬਿਲਕੁਲ ਸਹਿਮਤ ਹਾਂ, ਅਤੇ ਇਹ ਬਿਲਕੁਲ ਸਹੀ ਹੈ, ਪਰ ਇਹ ਜੋ ਉਤੇ "ਨਕਲੀ ਆਜ਼ਾਦੀ ਮੁਰਦਾਬਾਦ" ਲਿਖਆ ਹੈ, ਇਹ ਗੱਲ ਸਹੀ ਨਹੀਂ ਹੈ। ਲਓ ਜਨਾਬ, ਮੇਰੇ ਮੂੰਹ ਵਿਚ ਅਜੇ ਏਨੇ ਹੀ ਲਫ਼ਜ਼ ਸਨ ਕਿ ਇਕ ਗੁਜਰਾਤੀ ਨੌਜਵਾਨ ਨਕਸਲਬਾੜੀਆ ਉਠਿਆ ਤੇ ਬੇਤਹਾਸ਼ਾ ਚੀਖ ਚੀਖ ਕੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ। ਜਿਵੇਂ ਕਿਸੇ ਪਦਬੀਜਣੇ ਨੂੰ ਅੱਗ ਜਿਹੀ ਛੁਹ ਜਾਂਦੀ ਹੈ ਤੇ ਇਕੋ ਥਾਂ ਉਹ ਤਿੜ ਤਿੜ ਕਰਦਾ ਚੱਕਰ ਕਟਦਾ ਰਹਿੰਦਾ ਹੈ, ਇਹੋ ਜਿਹੀ ਹੀ ਹਾਲਤ ਸੀ। ਉਸ ਨੂੰ ਚੁੱਪ ਕਰਾਉਣ ਲਈ ਇਕ ਝੁਰਮਟ ਜਿਹਾ ਜੁੜ ਗਿਆ ਸੀ, ਪਰ ਉਹ ਚੁੱਪ ਨਹੀਂ ਹੁੰਦਾ ਸੀ, ਲਗਾਤਾਰ ਕੁਝ ਉੱਚੀ ਉੱਚੀ ਚੀਖ ਚੀਖ ਕਹਿ ਰਿਹਾ ਸੀ। ਆਖਿਰ ਉਸ ਨੂੰ ਕਾਫ਼ੀ ਲੋਕਾਂ ਨੇ ਉਸ ਕੋਲ ਜਾ ਕੇ ਚੁੱਪ ਕਰਾਇਆ। ਆਖਿਆ ਕਿ ਉਸ ਨੂੰ ਬੋਲਣ ਲਈ ਸਮਾਂ ਦਿਤਾ ਜਾਵੇਗਾ। ਜੋ ਉਝ ਉਸਨੇ ਕਹਿਣਾ ਹੈ, ਸਟੇਜ ਉਤੇ ਆ ਕੇ ਕਹੇ।

ਲਗਭਗ ਦਸ ਜਾਂ ਪੰਦਰਾਂ ਮਿੰਟ ਇਹ ਰੌਲਾ ਪੈਂਦਾ ਰਿਹਾ ਸੀ। ਹਾਲ ਬਿਲਕੁਲ ਚੁੱਪ ਸੀ। ਸਿਰਫ ਜਿਥੇ ਇਹ ਗੁਜਰਾਤੀ ਨਕਸਲਬਾੜੀਆ ਬੈਠਾ ਸੀ, ਉਥੇ ਰੌਲਾ ਪੈ ਰਿਹਾ ਸੀ।

ਸਾਫ਼ ਹੈ, ਇਸ ਸਮੇਂ ਮੈਂ ਮਾਈਕ ਅੱਗੇ ਖੜਾ ਸਾਂ। ਇਕ ਪਲ ਮੈਂ ਮੁੜ ਕੇ ਜ਼ਰਾ ਡਾਇਸ ਵਲ ਵੀ ਤਕਿਆ ਸੀ। ਮੇਅਰ ਅਤੇ ਦੋਵੇਂ ਐਮ. ਪੀ. ਮੁਸਕਾਉਣ ਲਗ ਪਏ ਸਨ।

ਮੈਂ ਤਕਰੀਰ ਸ਼ੁਰੂ ਕੀਤੀ। ਸਮਾਂ ਘੱਟ ਰਹਿ ਗਿਆ ਸੀ ਖ਼ੈਰ, ਜੋ ਵੀ ਸਮਾਂ ਸੀ, ਮੈਂ ਚੰਗੀ ਤਰ੍ਹਾਂ ਬੋਲਿਆ ਤੇ ਚੰਗੀ ਤਰ੍ਹਾਂ ਸੁਣਿਆ ਗਿਆ। ਜਿੰਨਾ ਰੌਲਾ ਪਿਆ ਸੀ, ਉਨੀ ਹੀ ਹਾਲ ਵਿਚ ਸੰਜੀਦਗੀ ਅਤੇ ਚੁਪ ਸੀ।

ਨਕਸਲਬਾੜੀ ਨੌਜਵਾਨ ਨੂੰ ਬੋਲਣ ਲਈ ਬੁਲਾਇਆ ਗਿਆ। ਬੋਲਣਾ ਉਸ ਕੀ ਸੀ! ਸਾਮਰਾਜ, ਸਰਮਾਇਆ-ਦਾਰੀ ਉਸਦੇ ਦੁਸ਼ਮਣ ਨਹੀਂ ਸਨ, ਉਸਦਾ ਦੁਸ਼ਮਨ ਰੂਸ ਸੀ। ਜਿੰਨਾ ਚਿਰ ਉਹ ਬੋਲਿਆ, ਰੂਸ ਦੇ ਵਿਰੁਧ ਬੋਲਿਆ। ਅੰਤ ਵਿਚ ਉਸ ਨਾਅਰਾ ਲਾਇਆ : "ਨਕਸਲਬਾੜੀ—ਜ਼ਿੰਦਾਬਾਦ।" ਆਪ ਹੀ "ਨਕਸਲਬਾੜੀ" ਕਿਹਾ, ਆਪ ਹੀ "ਜ਼ਿੰਦਾਬਾਦ" ਕਿਹਾ। ਹਾਲ ਵਿਚ ਜਿਹੜੇ ਉਸਦੇ ਸਾਥੀ ਬੈਠੇ ਹੋਏ ਸਨ, ਉਹਨਾਂ ਵੀ ਜ਼ਿੰਦਾਬਾਦ ਨਾ ਕਿਹਾ।

ਕਈ ਥਾਈਂ ਪ੍ਰਬੰਧਕਾਂ ਵਿਚ ਪੰਜਾਬੀ ਦੇ ਕਵੀ ਤੇ ਲੇਖਕ ਸਨ। ਲਿਸਟਰ ਵਿਚ ਅਵਤਾਰ ਸਿੰਘ ਸਾਦਿਕ, ਸ਼ਾਇਦ, ਸਕੱਤਰ ਸਨ। ਰੈਡਿੰਗ ਵਿਚ ਸੰਤੋਖ ਸਿੰਘ ਸੰਤੋਖ ਸਟੇਜ ਸਕੱਤਰ ਸਨ। ਨ. ਸ. ਨੂਰ ਹੋਰੀਂ ਵੁਲਵਰਹੈਮਪਟਨ ਆਈ. ਡਬਲਿਊ. ਏ. ਦੇ ਪ੍ਰਧਾਨ ਸਨ।

ਗਲਾਸਗੋ, ਸਾਊਥਾਲ, ਨੌਟਿੰਘਮ ਅਤੇ ਵੁਲਵਰ-ਹੈਮਪਟਨ ਇਹ ਸਮਾਗਮ ਕਾਫੀ ਵੱਡੇ ਹਾਲਾਂ ਵਿਚ ਕੀਤੇ ਗਏ ਸਨ। ਹਾਲ ਪੂਰੇ ਪੂਰ ਹੁੰਦੇ ਸਨ। ਵੁਲਵਰਹੈਮਪਟਨ ਢਾਈ ਹਜ਼ਾਰ ਸੀਟਾਂ ਦਾ ਵੱਡਾ ਹਾਲ ਸੀ ਜੋ ਖਚਾ ਖਚ ਭਰਿਆ ਹੋਇਆ ਸੀ।

ਲਿਖੇ ਜਾ ਰਹੇ ਸਫਰਨਾਮੇ
("ਇੰਗਲੈਂਡ ਵਿਚ ਪਹਿਲੀ ਵਾਰ" ਵਿਚੋਂ)

# ਕਰੋਧ ਤੇ ਕਾਬੂ ਪਾਈਏ

—ਪ੍ਰੀਤਮ ਸਿੰਘ ਕਵੀ

ਦੁਨੀਆਂ ਵਿਚ ਸਾਰੇ ਝਗੜਿਆਂ ਦੇ ਮੂਲ ਵਿਚ ਕਿਸੇ ਇਕ ਵਿਅਕਤੀ, ਸਮੂਹ, ਗ੍ਰਿਹਿ ਜਾਂ ਦੇਸ਼ ਦਾ, ਕਰੋਧ ਹੀ ਹੈ। ਸਾਡੀ ਸਾਧਾਰਨ ਹਾਲਤ ਤਾਂ ਬਰਤਨ ਵਿਚ ਪਏ ਠੰਢੇ ਪਾਣੀ ਵਰਗੀ ਹੁੰਦੀ ਹੈ। ਪਰ ਜਦੋਂ, ਕਰੋਧ-ਅਗਨੀ ਇਸ ਨੂੰ ਗਰਮਾਣ ਤੇ ਲੱਕ ਬੰਨ੍ਹ ਲਵੇ ਤਾਂ ਅਸੀਂ ਪਾਣੀ ਵਾਂਗੂੰ ਹੀ ਤੱਤੇ ਹੁੰਦੇ, ਫਿਰ ਗੜ੍ਹਕਦੇ ਤੇ ਅੰਤ ਉਡ ਕੇ ਅਗਲੇ ਦੇ ਗਲ ਪੈਣ ਤਕ ਦੀ ਹਾਲਤ ਵਿਚ ਪਹੁੰਚ ਜਾਂਦੇ ਹਾਂ। ਕਰੋਧੀ ਮਨੁਖ ਦਾ ਚਿਹਰਾ ਮਹਾਂ ਕਰੂਪ ਹੋ ਜਾਂਦਾ ਹੈ। ਉਸਦੇ ਫਰਕਦੇ ਬੁਲ੍ਹਾਂ ਵਿਚੋਂ ਝੱਗ ਨਿਕਲਦੀ, ਅੱਖਾਂ ਚੋਂ ਅੰਗਾਰ ਡਿਗਦੇ ਤੇ ਨਕੋੜੇ ਵਿਚੋਂ ਗਰਮ ਹਵਾ ਦੇ ਬੁੱਲੇ ਸਾਹਮਣੇ ਖਲੋਤੇ ਮਨੁੱਖ ਨੂੰ ਭੜ-ਕਾਣ ਵਿਚ ਸਫਲ ਹੋ ਜਾਂਦੇ ਹਨ। ਸਾਇੰਸਦਾਨਾਂ ਦਾ ਅਨੁਮਾਨ ਹੈ ਕਿ ਕਰੋਧ ਦੇ ਇਕ ਮਿੰਟ ਵਿਚ ਜਿੰਨਾ ਲਹੂ ਸੜਦਾ ਹੈ ਏਨੇ ਨਾਲ ਮਨੁਖ ਆਮ ਕਰਕੇ ਢਾਈ ਘੰਟੇ ਬੜੇ ਮਜ਼ੇ ਨਾਲ ਆਪਣੇ ਸਰੀਰਕ ਕੰਮ ਨੇਪਰੇ ਚੜ੍ਹਾ ਸਕਦਾ ਹੈ। ਤੁਹਾਨੂੰ ਕਦੇ ਕਿਸੇ ਕਰੋਧੀ ਦੀ ਸੂਰਤ ਪਸੰਦ ਨਹੀਂ ਆਵੇਗੀ। ਕਰੋਧੀ ਮਨੁੱਖ ਦੀ ਅਜੇਹੀ ਭਿਆਨਕ ਫੋਟੋ ਕਿਸੇ ਫੋਟੋਗ੍ਰਾਫਰ ਨੇ ਕਾਹਦੇ ਵਾਸਤੇ ਲੈਣੀ ਹੈ। ਦੁਨੀਆਂ ਭਰ ਦੇ ਆਰਟਿਸਟਾਂ ਦੀਆਂ ਜੇ ਤਸਵੀਰਾਂ ਇਕਠੀਆਂ ਕਰ ਲਈਏ ਤਾਂ ਵਿਰਲੇ ਕਿਸੇ ਨੇ ਅਜੇਹੀ ਕਰੂਪਤਾ ਨੂੰ ਚਿਤਰਨ ਵਿਚ ਬੁਰਸ਼ ਘਸਾਇਆ ਹੋਵੇਗਾ। ਹਰ ਮਨੁਖ ਕਰੋਧੀ ਤੋਂ ਇੰਜ ਕਤਰਾਂਦਾ ਹੈ ਜਿਵੇਂ ਸਿਆਣਾ ਆਦਮੀ ਹਲਕੇ ਹੋਏ ਕੁਤੇ ਤੋਂ ਜਾਨ ਲੁਕਾਂਦਾ ਹੈ।

ਜੇ ਸਾਡੇ ਅੰਦਰ ਕਰੋਧ ਦੀ ਮਾਤ੍ਰਾ ਪ੍ਰਬਲ ਹੋ ਰਹੀ ਹੈ ਤਾਂ ਸਾਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ। ਇਸ ਦੁਰਗੁਣ ਦਾ ਕਿਸੇ ਦੂਜੇ ਉਤੇ ਤਾਂ ਅਸਰ ਪੈਂਦਾ ਹੀ ਪਵੇਗਾ ਪਹਿਲਾਂ ਕਰੋਧਵਾਨ ਦਾ ਹੀ ਭੱਠਾ ਬਹਾਏਗਾ। ਉਸਦਾ ਵਿਵੇਕ ਖ਼ਤਮ ਹੋ ਜਾਵੇਗਾ, ਉਸਦੀ ਸੂਝ ਉਡ ਪੁਡ ਜਾਵੇਗੀ। ਉਸਦਾ ਸੌਂਦਰਯ ਅਲੋਪ ਹੋ ਜਾਵੇਗਾ ਤੇ ਉਹ ਇਕ ਫੁੰਕਾਰਦੇ ਨਾਗ ਵਾਂਗ ਡੰਗਦਾ-ਡੰਗਦਾ ਜਾਪਣ ਲਗ ਪਏਗਾ। ਕੌਣ ਦੁਰਭਾਗਾ ਹੈ ਜੋ ਅਜੇਹੀ ਹਾਲਤ ਨੂੰ ਪਰਵਾਨ ਕਰਨਾ ਪਸੰਦ ਕਰੇਗਾ? ਉਹ ਸਚਮੁਚ ਹੀ ਮੂੜ੍ਹ-ਮਤੀ ਹੋਵੇਗਾ ਜੋ ਅਜੇਹੀ ਦਸ਼ਾ ਨੂੰ ਆਪਣਾ ਆਦਰਸ਼ ਮਿਥਕੇ ਚਲੇ।

ਪੌਰਾਣਿਕ ਗ੍ਰੰਥਾਂ ਵਿਚ ਕਰੋਧੀਆਂ ਦੀਆਂ ਵਾਰਤਾਵਾਂ ਪੜ੍ਹਕੇ, ਉਹਨਾਂ ਦੇ ਨੇਮ ਬਰਤ ਸਭ ਝੂਠੇ-ਝੂਠੇ ਜਾਪਣ ਲਗ ਪੈਂਦੇ ਹਨ। ਪਰ ਇਹਨਾਂ ਦੇ ਮੁਕਾਬਲੇ ਤੇ ਕਰੋਧ ਦੇ ਮਹਾਨ ਵੇਗ ਸਾਹਵੇਂ ਜਿਹੜੇ ਮਨੁਖ, ਰਿਖੀ, ਮੁਨੀ, ਦੇਵਤੇ ਆਦਿ ਆਦਿ ਆਪਣਾ ਸਦਾਚਾਰ ਨਹੀਂ ਗੁਆਂਦੇ, ਸੁਸ਼ੀਲਤਾ ਨੂੰ ਥਿੜਕਣ ਨਹੀਂ ਦੇਂਦੇ ਉਹ ਪਿਆਰੇ-ਪਿਆਰੇ ਲਗਦੇ ਹਨ।

ਭਗਵਾਨ ਬੁੱਧ ਨੇ ਇਕ ਵਾਰ ਆਖਿਆ ਸੀ, ਸੱਚਾ ਵਿਵੇਕੀ ਉਹ ਹੈ ਜੋ ਕਰੋਧ-ਅਗਨੀ ਨੂੰ ਸ਼ਾਂਤ ਰਖ ਸਕਣ ਵਿਚ ਕਾਮਯਾਬ ਹੋ ਸਕੇ। ਕਰੋਧ ਦੀ ਰੋਕ ਇੰਜ ਹੀ ਕਰਨੀ ਚਾਹੀਦੀ ਹੈ ਜਿਵੇਂ ਸੁਯੋਗ ਰਥਵਾਹੀਆ ਮੁਤਾਣੇ ਹਏ ਘੋੜਿਆਂ ਦੀ ਵਾਗ ਖਿਚਕੇ ਉਸ ਨੂੰ ਠੀਕ ਰਾਹੋਂ ਭਟਕਣ ਨਹੀਂ ਦੇਂਦਾ।

ਦੁਨੀਆਂ ਭਰ ਦੇ ਸ੍ਰੇਸ਼ਟ ਮਹਾਂਪੁਰਸ਼ ਓਹੋ ਹੀ ਹੋਏ ਹਨ, ਜਿਨ੍ਹਾਂ ਕਰੋਧ ਉਤੇ ਕਾਬੂ ਪਾ ਲਿਆ। ਜਿਹੜੇ ਅਗਲੇ ਦੇ ਕਬੋਲ ਸੁਣਕੇ ਵੀ ਸ਼ਾਂਤ ਰਹੇ ਜਾਂ ਠੰਢਾ ਮਿੱਠਾ ਬੋਲਕੇ ਕਰੋਧੀ ਨੂੰ ਸ਼ਾਂਤ ਕਰਨ ਵਿਚ ਸਹਾਇਕ ਹੋਏ।

ਕਹਿੰਦੇ ਨੇ ਗੁਰੂ ਦ੍ਰੋਣਾਚਾਰਯ ਜੀ ਨੇ ਜਦੋਂ ਯੁਧਿਸ਼ਟਰ ਨੂੰ ਪਹਿਲੀ ਪੋਥੀ ਵਿਚੋਂ 'ਕਰੋਧ ਨਾ ਕਰੋ' ਦਾ ਸਬਕ ਪੜ੍ਹਾ-ਇਆ ਤਾਂ ਉਸ ਨੇ ਤਿੰਨ ਚਾਰ ਦਿਨ ਸੰਥਾ ਨੂੰ ਪਕਾਣ ਤੇ ਲਾ ਦਿਤੇ। ਕੁਝ ਚਿਰ ਪਿਛੋਂ ਜਦੋਂ, ਧ੍ਰਿਤਰਾਸ਼ਟਰ ਤੇ ਦ੍ਰੋਣਾ-ਚਾਰਯ ਜੀ ਦੇ ਸਾਹਮਣੇ ਯੁਧਿਸ਼ਟਰ ਨੇ ਕੇਵਲ 'ਕਰੋਧ ਨਾ ਕਰੋ' ਹੀ ਬਾਰ ਬਾਰ ਪੜ੍ਹਿਆ, ਰਾਜਾ ਅਤੇ ਗੁਰੂ ਕ੍ਰੋਧਵਾਨ ਹੋ ਕੇ ਪੁਛਣ ਲਗੇ। ਤੂੰ ਏਦੂੰ ਵੱਧ ਕੁਝ ਪੜ੍ਹਿਆ ਹੀ ਨਹੀਂ? ਉਤਰ ਮਿਲਿਆ: ਮੈਂ ਏਸ ਸਬਕ ਨੂੰ ਜੀਵਨ ਵਿਚ ਢਾਲਣ ਲਈ ਰੋਜ਼ ਰੋਜ਼ ਯਾਦ ਕਰਦਾ ਹਾਂ। ਮਹਾਂਭਾਰਤ ਆਦਿ ਗਰੰਥਾਂ ਦੇ ਪਾਠਕਾਂ ਨੂੰ ਚੇਤੇ ਹੀ ਹੋਵੇਗਾ ਕਿ ਯੁਧਿਸ਼ਟਰ ਨੇ ਜੀਵਨ ਪ੍ਰਯੰਤ ਕਰੋਧ ਤੋਂ ਬਚਣ ਦਾ ਮਾਰਗ ਹੀ ਅਪਣਾਇਆ।

ਯੂਨਾਨ ਦੇ ਪ੍ਰਸਿੱਧ ਮਹਾਤਮਾ ਸੁਕਰਾਤ ਦੀ ਘਰ ਵਾਲੀ ਡਾਢੀ ਬੜਬੋਲੀ, ਸੜੀ ਹੋਈ ਤੇ ਟੁਟ-ਟੁਟ ਪੈਣੀ ਸੀ। ਹਰ ਗੱਲ ਉਹਦੇ ਕਰੋਧ ਦੀ ਭੱਠੀ ਵਿਚੋਂ ਵਿਕਰਾਲ ਰੂਪ ਧਾਰੀ ਨਿਕਲਦੀ ਸੀ। ਸੁਕਰਾਤ ਜੀ ਸਾਰੀ ਕੋਸ਼ਸ਼ ਕਰਦੇ ਕਿ ਉਸ

ਦੇ ਕਰੋਧ ਨੂੰ ਭੜਕਣ ਨਹੀਂ ਦੇਣਾ। ਇਕ ਦਿਨ ਕਿਸੇ ਗੱਲੋਂ ਬੀਬੀ ਜੀ ਨੇ ਚੰਡੀ ਦਾ ਰੂਪ ਧਾਰਨ ਕਰ ਲਿਆ। ਸੁਕਰਾਤ ਜੀ ਚੁਪ ਹੋ ਕੇ ਚੰਨ ਚਾਨਣੀ ਰਾਤ ਦੀ ਮਿੱਠਤ ਵਰਗੇ ਬਣੇ ਰਹੇ। ਜਦੋਂ ਸੁਕਰਾਤ ਜੀ ਦੀ ਚੁਪ ਨਾ ਤੋੜ ਸਕੀ ਤਾਂ ਕਰੋਧ ਭਰੀ ਪਤਨੀ ਨੇ ਗੰਦੇ ਚਿੱਕੜ ਦੀ ਬਾਲਟੀ ਹੀ ਉਹਨਾਂ ਤੇ ਉਲੱਦ ਦਿਤੀ। ਸੁਕਰਾਤ ਜੀ ਮੁਸਕਰਾ ਪਏ। ਹੱਸ ਕੇ ਕਹਿਣ ਲਗੇ ਏਨੀ ਗੜ੍ਹਕ ਬੜ੍ਹਕ ਤੋਂ ਬਾਦ ਉਮੀਦ ਹੀ ਸੀ ਕਿ ਥੋੜ੍ਹਾ ਘਣਾ ਮੀਂਹ ਬਰਸੇਗਾ।

ਮਹਾਰਾਸ਼ਟਰ ਦੇ ਪ੍ਰਸਿਧ ਸੰਤ ਤੁਕਾ ਰਾਮ ਜੀ ਜਦੋਂ ਪਤਨੀ ਦੇ ਆਖਣ ਤੇ ਗੰਨੇ ਲੈਣ ਗਏ ਤਾਂ ਉਹਨਾਂ ਇਕ ਭਰੀ ਸਿਰ ਤੇ ਚੁਕ ਲਿਆਂਦੀ। ਰਾਹ ਵਿਚ ਜਿਨ ਜਿਨ ਵੀ ਗੰਨੇ ਲਈ ਪ੍ਰਾਰਥਨਾ ਕੀਤੀ, ਉਦਾਰ ਸੰਤ ਜੀ ਦੇਂਦੇ ਆਏ। ਘਰ ਆਉਣ ਤਕ ਇਕੋ ਗੰਨਾ ਬਚ ਰਿਹਾ। ਗੁਸੈਲ ਪਤਨੀ ਨੇ ਦੂਰੋਂ ਵੇਖਕੇ ਹੀ ਅਗਨੀ-ਬਾਨ ਬਰਸਾਣੇ ਸ਼ੁਰੂ ਕਰ ਦਿਤੇ ਤੇ ਜਦੋਂ ਤੁਕਾ ਰਾਮ ਜੀ ਨੇ ਇਕੋ ਗੰਨਾ ਹੱਥ ਫੜਾਂਦਿਆਂ ਆਖਿਆ, ਭਲੀਏ ਲੋਕੇ, ਜੇਹੜਾ ਗੰਨਾ ਬਚਕੇ ਆ ਗਿਆ ਏ, ਏਹ ਤਾਂ ਚੂਪ ਲੈ। ਸੜੀ ਬਲੀ ਬੀਬੀ ਜੀ ਨੇ ਗੰਨਾ ਫੜਕੇ ਸੰਤ ਜੀ ਦੀ ਕਮਰ ਤੇ ਦੇ ਮਾਰਿਆ। ਗੰਨਾ ਦੋ ਟੁੱਕ ਹੋ ਗਿਆ। ਮਹਾਂਪੁਰਸ਼ ਕਹਿਣ ਲਗੇ, ਭਾਗਵਾਨੇ! ਵੇਖ ਈਸ਼ਵਰ ਨੇ ਏਥੇ ਵੀ ਉਪਦੇਸ਼ ਦਿਤਾ ਹੈ ਵੰਡ ਕੇ ਖਾਣ ਦਾ। ਆ ਅੱਧੋ ਅੱਧ ਚੂਪ ਲਈਏ।

ਕਿੰਨੀਆਂ ਕੁ ਮਿਸਾਲਾਂ ਦੇਈਏ। ਸੰਤ ਬੁੱਢਾ ਸਿੰਘ ਜੀ ਵਾ ਵਾਲਿਆਂ ਨੇ ਖੇਤਾਂ ਵਿਚੋਂ ਮਾਰ ਖਾਕੇ, ਆਕੇ, ਪੁਲਿਸ ਵਾਲਿਆਂ ਦੀ ਪੁਛ ਗਿਛ ਸਮੇਂ ਏਹੋ ਆਖਿਆ-ਮੈਨੂੰ ਕਿਸੇ ਨਹੀਂ ਮਾਰਿਆ। ਭਗਵਾਨ ਨੇ ਪਰੇਰਕੇ ਹੀ ਮੈਨੂੰ ਆਪਣੇ ਖੇਤਾਂ ਵਿਚ ਘੱਲਿਆ ਤੇ ਮੇਰੇ ਮੁਖਾਲਫ਼ਾਂ ਨੂੰ ਪ੍ਰੇਰਕੇ ਮੈਨੂੰ ਕੁਟਾ ਦਿਤਾ। ਕਿਨ੍ਹੂੰ ਦੋਸ਼ ਦਿਆਂ?

ਏਸ ਅਵਸਥਾ ਨੂੰ ਫ਼ਰੀਦ ਜੀ ਨੇ ਏਹ ਲਿਖਕੇ ਉਪਦੇਸ਼ਿਆ ਹੈ:

ਜੋ ਤੈ ਮਾਰਨਿ ਮੁੱਕੀਆਂ ਤਿਨਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ ਪੈਰਿ ਤਿਨ੍ਹਾ ਦੇ ਚੁੰਮਿ।

ਕਰੋਧ ਤੋਂ ਨਵਿਰਤ ਹੋਣਾ, ਗੱਲ ਕੁਛ ਔਖੀ ਲਗਦੀ ਹੈ। ਪਰ ਅੱਜ ਦੀ ਸਮਝਦਾਰ ਦੁਨੀਆਂ ਵਿਚ ਕੁਝ ਵੀ ਔਖਾ ਨਹੀਂ। ਲੋੜ ਪੁਨ੍ਹਾ ਪੁਨ੍ਹਾ ਅਭਿਆਸ ਦੀ ਹੈ। ਮੁੜ-ਮੁੜ ਕੇ ਇਕ ਮੁਕਰਰ ਥਾਂ ਉਤੇ ਪਹੁੰਚਣ ਦੀ ਹੈ। ਜੇ ਸਾਨੂੰ ਸਚਮੁਚ ਹੀ ਕਰੋਧ ਦੀ ਹਾਲਤ ਨਾਲ ਨਫਰਤ ਹੋ ਗਈ ਹੋਵੇ ਤੇ ਅਸੀਂ ਇਸ ਤੋਂ ਬਚਣ ਲਈ ਪੱਕਾ ਇਰਾਦਾ ਕਰ ਲਿਆ ਹੋਵੇ ਤਾਂ ਅਨੁਮਾਨ ਹੈ ਕਿ ਦੋ ਮਹੀਨੇ ਦੇ ਅੰਦਰ ਅੰਦਰ ਇਸ ਗੰਦੀ ਆਦਤ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

ਲੋੜੀਂਦਾ ਇਹ ਹੈ ਕਿ ਅਸੀਂ ਇਕ ਦਿਨ ਨੂੰ ਆਪਣੀ ਪੂਰੀ ਜ਼ਿੰਦਗੀ ਮਿਥ ਲਈਏ ਤੇ ਫੈਸਲਾ ਕਰ ਲਈਏ ਕਿ ਏਸ ਸਾਰੇ ਦਿਨ ਵਿਚ ਅਸਾਂ ਕਰੋਧ ਨਹੀਂ ਕਰਨਾ, ਨਹੀਂ ਕਰਨਾ। ਭਾਵੇਂ ਕੁਝ ਵੀ ਕਾਰਨ ਕਿਉਂ ਨ ਉਠ ਖਲੋਣ, ਨਹੀਂ ਤਾਉਣਾ ਆਪਣੇ ਅੰਦਰ ਨੂੰ। ਪਰ ਕਰੋਧ ਜ਼ਰੂਰ ਆਵੇਗਾ ਪਹਿਲੇ ਦਿਨ, ਦੂਜੇ ਦਿਨ, ਤੀਜੇ ਚੌਥੇ, ਪਜਵੇਂ ਦਿਨ ਤਕ ਵੀ ਤੇ ਹੋਰ ਅਗਾਂਹ ਵੀ। ਅਸਾਂ ਸਿਰਫ ਇੰਜ ਕਰਨਾ ਹੈ ਕਿ ਆਉਂਦੇ ਕਰੋਧ ਦੀ ਤੋਰ ਪਛਾਣ ਲੈਣੀ ਹੈ ਤੇ ਆਪਣੇ ਆਪ ਨੂੰ ਇਸ ਤੋਂ ਬਚਾਣਾ ਹੈ। ਕਦੇ ਠੰਢੇ ਪਾਣੀ ਦਾ ਇਕ ਗ਼ਲਾਸ ਪੀਕੇ, ਕਦੇ ਆਪਣੀ ਥਾਂ ਤੋਂ ਦੂਜੀ ਥਾਂ ਤੇ ਜਾਕੇ, ਕਦੇ ਚੁੱਪ ਚਾਪ, ਇਹ ਸਮਝਕੇ ਕਿ ਹੁਣ ਦੌਰਾ ਪੈ ਚਲਿਆ ਹੈ ਤੇ ਇਸ ਤੋਂ ਜ਼ਰੂਰ ਬਚ ਕੇ ਰਹਿਣਾ ਹੈ। ਜੇ ਲਿਖਣਾ ਆਉਂਦਾ ਹੋਵੇ ਤਾਂ ਚਾਰ ਝਰੀਟਾਂ ਕਾਗਜ਼ ਤੇ ਵਾਹ ਕੇ - ਪਰ ਸਾਵਧਾਨ! ਇਹ ਜ਼ਹਿਰ ਹੈ, ਲਿਖਿਆ ਹੋਇਆ ਜ਼ਹਿਰ!! ਕਾਗਜ਼ ਤੇ ਉਤਰਿਆ ਹੋਇਆ ਜ਼ਹਿਰ!!! ਇਸ ਤੋਂ ਪਹਿਲਾਂ ਕਿ ਏਸ ਨੂੰ ਕੋਈ ਪੜ੍ਹ ਲਵੇ ਤੁਸੀਂ ਇਸ ਨੂੰ ਧਿਆਨ ਨਾਲ ਸਾੜ ਦੇਣਾ ਨ ਭੁਲਣਾ।

ਜਦੋਂ ਕੁਝ ਦਿਨ ਇਸ ਤਰ੍ਹਾਂ ਘੋਲ ਚਲਿਆ ਤਾਂ ਕਰੋਧ ਨੂੰ ਮਾਲੂਮ ਹੋ ਜਾਇਗਾ ਕਿ ਇਸ ਘਰ ਹੁਣ ਕੋਈ ਹੋਰ ਆ ਰਿਹਾ ਹੈ। ਮੈਨੂੰ ਰਹਿਣ ਲਈ ਥਾਂ ਨਹੀਂ ਮਿਲ ਰਹੀ। ਮੰਨ ਲਓ ਇਸ ਹਫਤੇ ਅਸੀਂ ਪੰਜ ਦਿਨ ਕਰੋਧ ਦੇ ਵੱਸ ਆ ਹੀ ਗਏ ਹਾਂ। ਅਗਲੇ ਹਫਤੇ ਜ਼ਰੂਰ ਹੀ ਕੋਟਾ ਘਟ ਜਾਵੇਗਾ ਤੇ ਅਗਲੇਰੇ ਹਫਤੇ ਤਿੰਨ ਦਿਨਾਂ ਵਿਚ ਹੀ ਸਾਨੂੰ ਕਰੋਧ ਦੇ ਵੱਸ ਪੈਣਾ ਪਵੇਗਾ। ਇੰਜ ਕੋਸ਼ਿਸ਼ ਕਰਦਿਆਂ ਇਕ ਦਿਨ ਸਾਡੇ ਸਾਰੇ ਹੀ ਦਿਨ ਕਰੋਧ ਰਹਿਤ ਹੋ ਜਾਣਗੇ ਅਤੇ ਸਾਡੇ ਪਾਸ ਚੰਗੇ, ਸੋਹਣੇ ਤੇ ਚਮਕਦੇ ਦਿਨਾਂ ਦਾ ਖਜ਼ਾਨਾ ਹੋ ਜਾਵੇਗਾ।

ਅੰਤ ਉਤੇ ਪੰਜਾਬ ਦੇ ਪ੍ਰਸਿਧ ਹਾਸਰਸੀ ਕਵੀ ਐਸ. ਐਸ: ਚਰਨ ਸਿੰਘ ਸ਼ਹੀਦ ਦੀਆਂ ਕੁਛ ਤੁਕਾਂ ਏਥੇ ਦਿੰਦਾ ਹਾਂ ਤਾਕਿ ਕਰੋਧ ਨੂੰ ਨਫਰਤ ਕਣਨ ਲਈ ਅਸੀਂ ਉਸਦੀ ਤਸਵੀਰ ਨੂੰ ਚੇਤੇ ਰਖ ਸਕੀਏ।

ਸਾਡਾ ਇਕ ਗੁਆਂਢੀ ਬਾਬੂ, ਪੈਰ ਜਦੋਂ ਘਰ ਧਰਦਾ।
'ਆਦਮ ਬੋ' 'ਆਦਮ ਬੋ' ਕਹਿੰਦਾ ਫੂੰ ਫੂੰ ਫੂੰ ਫੂੰ ਕਰਦਾ।
ਹਊਏ ਵਾਂਗੂੰ ਹਊ ਹਊ ਕਰਕੇ, ਸਭਨੂੰ ਘੂਰੇ ਤਾੜੇ।
ਜੀਭ ਦਾਤਰੀ ਤਿੱਖੇ ਦੰਦੇ, ਟੱਬਰ ਦੇ ਦਿਲ ਪਾੜੇ।
ਕੜਕੇ, ਭੜਕੇ, ਗਾਲ੍ਹਾਂ ਕਢੇ, ਦਬਕਾਏ ਤੇ ਝਿੜਕੇ।
ਚਿਣਗੀ ਕੋਲੇ ਵਾਂਗ ਪਟਾਕੇ ਮਾਰ ਮਾਰ ਕੇ ਤਿੜਕੇ।
ਉਸਦੀ ਸ਼ਕਲ ਵੇਂਹਦਿਆਂ ਬੱਚੇ ਸਹਿਮਣ, ਲੁਕ ਛੁਪ ਜਾਵਣ
ਹੋਣ ਦਫਾ ਘਰੋਂ ਜਦ ਬਾਬੂ, ਸਾਰੇ ਸ਼ੁਕਰ ਮਨਾਵਣ।

ਪ੍ਰਸ਼ਨੋਤਰ :

# ਰਵਿੰਦਰ ਰਵੀ ਨਾਲ ਇਕ ਮੁਲਾਕਾਤ

— ਪ੍ਰੋ: ਅਵਤਾਰ ਜੌੜਾ

ਪ੍ਰਸਿਧ ਨੌਜੁਆਨ ਸਾਹਿਤਕਾਰ ਰਵਿੰਦਰ ਰਵੀ ਪਿਛੇ ਜਿਹੇ ਕੈਨੇਡਾ ਤੋਂ ਭਾਰਤ ਆਏ ਸਨ। ਉਹਨਾਂ ਨਾਲ ਪ੍ਰੋ: ਅਵਤਾਰ ਜੌੜਾ ਨੇ ਆਪਣੀ ਭੇਂਟ ਵਾਰਤਾ ਦੌਰਾਨ ਸਾਹਿਤ ਸੰਸਾਰ ਵਿਚ ਉਠੇ ਕਈ ਅਹਿਮ ਗਹਿਣ ਗੰਭੀਰ ਸਵਾਲਾਂ ਨੂੰ ਉਠਾਇਆ ਹੈ। ਆਸ ਹੈ ਇਹ ਭੇਟ ਵਾਰਤਾ ਪਸੰਦ ਕੀਤੀ ਜਾਵੇਗੀ। —ਸੰਪਾਦਕ

? ਤੁਸੀਂ ਕਵਿਤਾ ਕਿਉਂ ਲਿਖਦੇ ਹੋ ?

—ਕਵਿਤਾ ਮੇਰੇ ਲਈ ਇਕ ਤਲਬ ਹੈ, ਸ਼ੁਗਲ ਨਹੀਂ। ਮੇਰਾ ਵਿਸ਼ਵਾਸ ਹੈ ਕਿ ਰਚਨਾ ਰਚਨਹਾਰੇ ਦਾ ਸਿਰਜਨਾਤਮਕ ਆਪਾ ਹੁੰਦੀ ਹੈ। ਜੀਵਨ ਦੀ ਵਿਵਿਧਮੁਖੀ ਪ੍ਰਕ੍ਰਿਆ ਤੇ ਬਹੁ-ਦਿਸ਼ਾਵੀ ਅਨੁਭਵ ਨੂੰ ਜਿਸ ਸ਼ਿਦਤ ਨਾਲ ਤੇ ਜਿਸ ਪੱਧਰ ਤੇ ਕੋਈ ਭੋਗਦਾ ਭੁਗਤਦਾ ਹੈ, ਉਸ ਅਨੁਸਾਰ ਹੀ ਉਸਦੀ ਰਚਨਾ ਵਿਚ ਸਪਸ਼ਟਤਾ ਆਉਂਦੀ ਹੈ। ਕਵਿਤਾ ਵੀ ਮੇਰੇ ਲਈ ਕੁਝ ਜੀਵਨ ਵਾਂਗ ਜਾਂ ਜੀਵਨ ਹੈ।

? ਰਵੀ ! ਆਧੁਨਿਕ ਕਵਿਤਾ ਦੇ ਵਿਰੋਧ ਵਿਚ ਸਭ ਤੋਂ ਜ਼ਿਆਦਾ ਉਭਰ ਕੇ ਜੋ ਪ੍ਰਤੀਕ੍ਰਿਆ ਸੁਣਾਈ ਦਿਤੀ ਹੈ, ਉਹ ਇਹ ਹੈ ਕਿ ਕਵਿਤਾ ਸਮਝ ਨਹੀਂ ਆਉਂਦੀ। ਤੇਰਾ ਕੀ ਵਿਚਾਰ ਹੈ ?......ਸਾਹਿਤ-ਰਚਨਾ ਜਨ-ਸਾਧਾਰਨ ਦੀ ਪੱਧਰ ਦੀ ਹੋਵੇ ਜਾਂ......?

—ਕਵਿਤਾ ਦੀ ਪੱਧਰ ਕਵੀ ਦਾ ਆਪਾ ਨਿਰਧਾਰਤ ਕਰਦਾ ਹੈ। ਇਹ ਕਿਸੇ ਬਾਹਰਮੁਖੀ ਪ੍ਰਭਾਵ ਜਾਂ ਦਬਾਓ, ਫੈਸ਼ਨ ਜਾਂ ਪ੍ਰਚਲਨ ਦੇ ਮੋਹ ਹੇਠ ਲਿਖੀ ਜਾਵੇ ਤਾਂ ਇਹ ਆਪਣਾ ਕੁਦਰਤੀ ਸਵਰ ਖੋਹ ਬੈਠਦੀ ਹੈ। ਕਵੀ ਦਾ ਆਪਾ ਕਰਤਾਰੀ ਹੈ। ਕਵਿਤਾ ਉਸਦੀ ਕੁਦਰਤ ਹੈ। ਆਪਾ ਜਿਤਨਾ ਵਿਦਵਾਨ, ਦਾਰਸ਼ਨਿਕ ਤੇ ਅਨੁਭਵੀ ਹੋਵੇਗਾ, ਉਤਨੀ ਹੀ ਕਵਿਤਾ ਬੋਧਿਕ ਹੋਵੇਗੀ। ਜੇ ਕੋਈ ਜਨ-ਪੱਧਰ ਦੀ ਸੋਚ ਸਮਝ ਉਤੇ ਜਿਊਂਦਾ ਵਿਚਰਦਾ ਹੈ ਤਾਂ ਕੁਦਰਤੀ ਤੌਰ ਤੇ ਉਸਦੀ ਰਚਨਾ ਵੀ ਉਸੇ ਪੱਧਰ ਦੀ ਹੋਵੇਗੀ। ਕਈ ਵਾਰ ਇਕ ਹੀ ਕਵੀ ਕਈ ਪੱਧਰਾਂ ਤੇ ਵਿਚਰ ਰਿਹਾ ਹੁੰਦਾ ਹੈ ਤੇ ਇਹ ਸਭ ਕੁਝ ਉਸਦੀ ਰਚਨਾ ਦੀ ਕੁਦਰਤ ਬਣ ਜਾਂਦਾ ਹੈ।

? ਰਸੂਲ ਹਮਜ਼ਾਤੋਵ ਇਕ ਥਾਂ ਲਿਖਦਾ ਹੈ ਕਿ ਕਵਿਤਾ ਮਨ ਵਿਚ ਬਿਨਾਂ ਐਲਾਨ ਕੀਤਿਆਂ ਆਉਂਦੀ ਹੈ, ਸੁਗਾਤ ਵਾਂਗ।' ਪਰ ਮੇਰਾ ਖਿਆਲ ਹੈ ਅਜ ਦੀ ਕਵਿਤਾ ਬਾਰੇ ਇਹ ਕਥਨ ਢੁਕਵਾਂ ਨਹੀਂ......ਤੂੰ ਕੀ ਸਮਝਦੈਂ ?

—ਕਵਿਤਾ ਆਵੇਸ਼ ਤੇ ਯਤਨ ਦਾ ਮਿਸ਼ਰਣ ਹੈ। ਰਚਨਾ ਦੀ ਪਿੱਠ ਭੂਮੀ ਵਿਅਕਤੀਗਤ ਸਮਾਜਿਕ ਕੀਮਤਾਂ ਦੀ ਚੇਤਨ ਪੱਧਰ ਉਤੇ ਪੁਣ-ਛਾਣ ਹੈ। ਪਰ ਰਚਨਾ ਦਾ ਅਮਲ ਇਸ ਸੱਭ ਕੁਝ ਨੂੰ ਇਕ ਸਹਿਜ ਸੁਭਾਵੀ ਫੁੱਲ ਵਾਂਗ ਆਵੇਸ਼ ਦੇ ਮਾਧਿਅਮ ਦੁਆਰਾ ਲਗਦਾ ਹੈ। ਮੈਂ ਕਈ ਵਾਰ ਚਾਹਵਾਂ ਤਾਂ ਇਕ ਤੁਕ ਨਹੀਂ ਲਿਖ ਸਕਦਾ...... ਪਰ 'ਬੀਮਾਰ ਸਦੀ' ਵਰਗਾ ਕਾਵਿ-ਨਾਟ ਆਵੇਸ਼ ਵਿਚ ਆ ਕੇ ਕੇਵਲ ਤਿੰਨ ਬੈਠਕਾਂ ਵਿਚ ਮੁਕੰਮਲ ਕਰ ਮਾਰਿਆ ਸੀ। ਪਰ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਇਸ ਆਵੇਸ਼ਾ-ਤਮਕ ਰਚਨਾ ਦੇ ਪਿਛੇ ਮੇਰਾ 7 ਸਾਲ ਦਾ ਅਨੁਭਵ ਹੈ, ਜੋ ਮੈਂ ਦੇਸ਼-ਵਿਦੇਸ਼ ਘੁੰਮਦਿਆਂ ਤੇ ਜੀਵਨ ਨਾਲ ਸੰਘਰਸ਼ ਕਰਦਿਆਂ ਪ੍ਰਾਪਤ ਕੀਤਾ।

? ਲੇਖਕ ਵਿਸ਼ਾ ਘੜਦਾ ਹੈ ਜਾਂ ਵਿਸ਼ਾ ਲੇਖਕ ਨੂੰ ਪੈਦਾ ਕਰਦਾ ਹੈ ?

—ਲੇਖਕ ਜੀਵਨ ਜਿਊਂਦਾ ਹੈ, ਵਿਸ਼ੇ ਜੀਵਨ ਦੀ ਉਤਪਤੀ ਹਨ। ਇਹ ਸਵਾਲ ਜਿਤਨਾ ਸਰਲ ਹੈ ਉਤਨਾ ਹੀ ਇਸਦਾ ਉਤਰ ਕਠਿਨ ਹੈ, ਕਿਉਂਕਿ ਸਾਹਿਤਕਾਰ ਵਿਅਕਤੀਗਤ ਪੱਧਰ ਉਤੇ ਜੀਵਨ ਜੀਉਂਦਾ ਹੋਇਆ ਵੀ ਜਿਥੇ ਬਹੁਤ ਕੁਝ ਪਹਿਲਾਂ ਜਾਣਿਆ ਹੋਇਆ ਨਵੇਂ ਕੋਨ ਤੋਂ ਭੋਗਦਾ ਹੈ, ਉਥੇ ਬੁਧ-ਵਿਕਾਸ ਦੀ ਪੱਧਰ ਤੇ ਉਸ ਨੂੰ ਬਹੁਤ ਕੁਝ ਨਵੇਂ ਦਾ ਬੋਧ ਵੀ ਹੁੰਦਾ ਹੈ। ਇਹਨਾਂ ਦੋਹਾਂ ਵਿਚ ਕੋਈ ਦੀਵਾਰ ਨਹੀਂ ਪਾਈ ਜਾ ਸਕਦੀ। ਇਹ ਸਾਰਾ ਅਮਲ ਕਈ ਵਾਰ ਇਕ ਰਚਨਾ ਵਿੱਚ ਵੀ ਮਿਲ ਸਕਦਾ ਹੈ—ਤੇ ਕਈ ਵਾਰ ਖੰਡਿਤ ਰੂਪ ਵਿਚ ਬਹੁਤ ਸਾਰੀਆਂ ਨਜ਼ਮਾਂ ਇਕ ਹੀ ਸੱਚ ਦੇ ਧੁਰੇ ਦੁਆਲੇ ਘੁੰਮ ਰਹੀਆਂ ਹੁੰਦੀਆਂ ਹਨ ਕਿਉਂਕਿ ਵੱਖ ਵੱਖ ਕੋਨਾਂ ਤੋਂ ਉਸੇ ਮਹਾਨ ਵਿਸ਼ੇ ਦਾ ਭਾਗਸਮ ਜਾਂ ਖੰਡਿਤ ਪ੍ਰਗਟਾਅ ਹੁੰਦੀਆਂ ਹਨ।

? ਵਿਸ਼ੇ ਦੀ ਅਭੀਵਿਅਕਤੀ ਉਪਰਲੀ ਸਤਹ ਦੀ ਹੋਣੀ ਚਾਹੀਦੀ ਹੈ ਜਾਂ ਉਸਦੀ ਤਹਿ ਦਰ ਤਹਿ ਤੱਕ ਜਾ ਕੇ। ਜਾਂ ਦੂਸਰੇ ਸ਼ਬਦਾਂ ਵਿਚ ਇੰਝ ਕਹਿ ਲਵਾਂ ਕੀ ਕਿ ਅੱਜ ਦੀ ਕਵਿਤਾ ਲਈ ਮੌਡਰਨ ਸੈਂਸੇਬਿਲਟੀ ਜ਼ਰੂਰੀ ਨਹੀਂ ?

—ਜਿਥੋਂ ਤੱਕ ਮੇਰਾ ਸੰਬੰਧ ਹੈ ਮੈਂ ਤਾਂ ਏਹੀ ਕਹਾਂਗਾ ਕਿ ਅੱਜ ਉਪਭਾਵੁਕਤਾ ਤੇ ਉੱਚੇ ਸੁਰ ਦਾ ਯੁੱਗ ਨਹੀਂ ਹੈ। ਅੱਜ ਦੇ ਰਚਨਹਾਰੇ ਨੂੰ ਲੋੜ ਹੈ ਕਿ ਉਹ ਜੀਵਨ ਦੀ ਰਚਨਾ ਜੀਵਨ ਵਿਚ ਖੁੱਭ ਕੇ ਕਰੇ। ਜੀਵਨ ਬੜਾ ਡੂੰਘਾ ਵਿਸ਼ਾਲ ਅਤੇ ਨਿਰੰਤਰ ਵਿਕਾਸ ਹੈ, ਫਿਰ ਇਸ ਬਾਰੇ ਗੱਲ ਸਤਹ ਤੇ ਕਿਵੇਂ ਹੋ ਸਕਦੀ ਹੈ ? ਅੱਜ ਕੋਈ ਵੀ ਇਹ ਬਹਾਨਾ ਨਹੀਂ ਕਰ ਸੱਕਦਾ ਕਿ ਮੈਂ ਇਸ ਪਖੋਂ ਅਗਿਆਨ ਸਾਂ, ਇਸ ਲਈ ਮੇਰੇ ਕੋਲੋਂ ਇਵੇਂ ਨਹੀਂ ਹੋ ਸਕਿਆ। ਅਗਿਆਨਤਾ ਅੱਜ ਬਚਾਅ ਦਾ ਬਹਾਨਾ ਨਹੀਂ ਸਗੋਂ ਇਕ ਦੋਸ਼ ਹੈ। ਇਕ ਅਪਰਾਧ ਦੀ ਹੱਦ ਤਕ ਪਹੁੰਚਿਆ ਹੋਇਆ ਦੋਸ਼, ਤੇ ਅਪਰਾਧ ਲਈ ਖਿਮਾ ਨੂੰ ਮੈਂ ਯੋਗ ਨਹੀਂ ਸਮਝਦਾ।

? ਰਵੀ ਤੇਰੀ ਕਲਮ ਨੇ ਕਵਿਤਾ, ਕਹਾਣੀ, ਆਲੋਚਨਾ, ਕਾਵਿ-ਨਾਟ ਤੇ ਵਾਰਤਕ ਦਾ ਸਫ਼ਰ ਤੈਅ ਕੀਤਾ ਹੈ। ਤੈਨੂੰ ਵੱਖ ਵੱਖ ਸਾਹਿਤ-ਰੂਪਾਂ ਦੀ ਲੋੜ ਕਿਉਂ ਮਹਿਸੂਸ ਹੋਈ ? ਕੀ ਇਕ ਸਾਹਿਤ ਰੂਪ ਤੇਰੀ ਅਨੁਭੂਤੀ ਦੀ ਅਭੀਵਿਅੰਜਨਾ ਦਾ ਯੋਗ ਮਾਧਿਅਮ ਨਹੀਂ ਸੀ ਬਣ ਸਕਦਾ ?

—ਕੋਈ ਵੀ ਰਚਨਹਾਰਾ, ਜੋ ਜੀਵਨ ਦੇ ਬਹੁਮੁਖੀ ਪਸਾਰ ਨੂੰ ਬੜੀ ਸ਼ਿੱਦਤ ਨਾਲ ਜੀਉਂਦਾ ਹੈ, ਉਹ ਨਾ ਤਾਂ ਜੀਵਨ ਅਤੇ ਨਾ ਹੀ ਸਾਹਿਤ ਦੇ ਕਿਸੇ ਇਕ ਰੂਪ ਨਾਲ ਸਥਾਈ ਤੌਰ ਤੇ ਬਝਣਾ ਪ੍ਰਵਾਨ ਕਰਦਾ ਹੈ। ਜੀਵਨ ਨਿਰੰਤਰ ਕਰਮਸ਼ੀਲ ਹੈ ਤੇ ਸਾਹਿਤ ਇਸਦਾ ਪ੍ਰਕਾਸ਼। ਮੇਰੇ ਵਰਗਾ ਵਿਅਕਤੀ, ਜੋ ਇਕ ਦੇਸ਼ ਤੋਂ ਦੂਜੇ ਦੇਸ਼, ਇਕ ਸਭਿਅਤਾ ਤੋਂ ਦੂਜੀ ਸਭਿਅਤਾ ਵਿਚ ਜੀਵਿਆ ਵਿਚਰਿਆ ਹੋਵੇ, ਲਈ ਇਹ ਹੋਰ ਵੀ ਅਵਸ਼ਕ ਹੋ ਜਾਂਦਾ ਹੈ ਕਿ ਉਹ ਆਪਣੀ ਜੀਵਨ-ਸ਼ੈਲੀ (Life-Style) ਦੇ ਪ੍ਰਗਟਾਅ ਲਈ ਜਿਥੇ ਨਵੇਂ ਨਵੇਂ ਵਿਸ਼ਿਆਂ ਦੀ ਖੋਜ ਵਿਚ ਰਹੇ ਉਥੇ ਵੱਖ ਵੱਖ ਸਾਹਿਤ-ਰੂਪਾਂ ਨੂੰ ਵੀ ਆਪਣੇ ਮਾਧਿਅਮ ਦੇ ਤੌਰ ਤੇ ਚੁਣੇ। ਇਹ ਵੀ ਕਿਹਾ ਜਾ ਸਕਦਾ ਹੈ ਕਿ ਰਚਨਾ ਮਾਧਿਅਮ ਦੀ ਤਲਾਸ਼ ਹੈ। ਅਸੀਂ ਹਮੇਸ਼ਾ ਨਵੀਂ ਗੱਲ ਕਹਿਣ ਲਈ ਨਵੇਂ ਮਾਧਿਅਮ ਦੀ ਤਲਾਸ਼ ਵਿਚ ਰਹਿੰਦੇ ਹਾਂ। ਅੱਜ ਦੀ ਕਵਿਤਾ ਪਹਿਲਾਂ ਵਾਲੀ ਕਵਿਤਾ ਨਹੀਂ ਹੈ। ਇਸ ਵਿਚ ਕਹਾਣੀ, ਨਾਟਕ, ਰੀਪੋਰਤਾਜ਼, ਵਿਅਕਤੀਚਿੱਤਰ, ਸਵੈਜੀਵਨੀ ਛੋਹਾਂ ਆਦਿ ਤੱਤ ਇਸ ਗੱਲ ਦਾ ਪ੍ਰਮਾਣ ਹਨ। ਇਸੇ ਤਰ੍ਹਾਂ ਕਹਾਣੀ ਵਿਚ ਵਿਦਮਾਨ ਕਾਵਿਕਤਾ ਅਤੇ ਨਾਟਕੀਅਤਾ ਵੀ ਇਸੇ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਇਨ੍ਹਾਂ ਸਾਹਿਤ-ਰੂਪਾਂ ਦਾ ਯਥਾ-ਯੋਗ ਵਿਕਾਸ ਆਪੇ ਦੇ ਭਰਪੂਰ ਤੇ ਪੂਰਨ ਪ੍ਰਗਟਾਅ ਲਈ ਅਵਸ਼ਕ ਹੈ। ਜਿਵੇਂ ਇਕ ਵਿਅਕਤੀ ਇਕ ਨਜ਼ਮ, ਇਕ ਗੀਤ, ਇਕ ਕਹਾਣੀ, ਇਕ ਨਾਟਕ, ਇਕ ਫ਼ਿਲਮ ਅਤੇ ਸੰਗੀਤ ਦਾ ਆਨੰਦ ਮਾਣ ਸਕਦਾ ਹੈ ਤਿਵੇਂ ਹੀ ਇਕ ਰਚਨਹਾਰਾ ਇਨ੍ਹਾਂ ਸਭ ਰੂਪਾਂ ਦੀ ਰਚਨਾ ਵੀ ਸਹਿਜ-ਰੂਪ ਵਿਚ ਕਰ ਸਕਦਾ ਹੈ।

? ਯਥਾਰਥ ਦੇ ਨਾਮ ਤੇ ਕਈ ਕਵੀਆਂ ਨੇ ਮਰਦ ਤੇ ਔਰਤ ਸੰਬੰਧੀ ਗੁਪਤ ਕ੍ਰਿਆਵਾਂ ਨੂੰ ਸਵਾਦ ਨਾਲ ਤੇ ਨਗਨ ਰੂਪ ਵਿਚ ਨਹੀਂ ਪ੍ਰਗਟਾਇਆ ? ਤੇਰੀ ਕਵਿਤਾ ਵਿਚ ਵੀ ਅਜਿਹੇ ਮਾਨਵੀ ਸੰਬੰਧਾਂ ਦਾ ਅੰਤਾਂ ਦਾ ਜ਼ਿਕਰ ਹੈ। ਤੂੰ ਇਸ ਨੂੰ ਸਾਧਨ ਮੰਨਦਾ ਹੈ ਜਾਂ ਸਾਧਿਆ ? ਜਿਵੇਂ ਇਕ ਵਾਰ ਅਟਾਰੀ ਨੇ ਵੀ ਕਿਹਾ ਸੀ ਕਿ ਰਵੀ ਕਾਮ ਵਿਚੋਂ ਸੱਚ ਦੀ ਤਲਾਸ਼ ਕਰਦਾ ਹੈ ?

—ਮੈਂ ਇਸ ਨੂੰ ਇਕ ਸਾਧਨ ਮੰਨਦਾ ਹਾਂ ਤੇ ਇਹ ਵੀ ਜੀਵਨ ਦੀ ਇਕ ਮਹਾਨ ਰਚਨਾਤਮਕ ਸ਼ਕਤੀ ਹੈ, ਜੋ ਸਾਨੂੰ ਮਨੁੱਖੀ ਰਿਸ਼ਤਿਆਂ ਲਈ ਨਿੱਘ, ਨੇੜਤਾ ਦਾ ਅਦਾਨ

ਪ੍ਰਦਾਨ ਕਰਦੀ ਹੈ। ਪਰ ਇਹ ਬੜੇ ਖੇਦ ਦੀ ਗੱਲ ਹੈ ਕਿ ਸਾਡੇ ਆਲੋਚਕ ਇਸ ਸਭ ਕੁਝ ਨੂੰ ਭੋਗਣਾ ਤਾਂ ਚਾਹੁੰਦੇ ਹਨ ਪਰ ਇਸਦੀ ਸਾਹਿਤ ਵਿਚਲੀ ਅਭੀਵਿਅਕਤੀ ਨੂੰ ਪ੍ਰਵਾਨ ਨਹੀਂ ਕਰਦੇ।

? ਕੀ ਪ੍ਰਗਤੀਵਾਦੀ ਤੇ ਪ੍ਰਗਤੀਸ਼ੀਲ ਕਵਿਤਾ ਵਿਚ ਅੰਤਰ ਨਹੀਂ? ਮਿਲੀਟੈਂਟ ਜਾਂ ਜੁਝਾਰਵਾਦੀ ਕਵਿਤਾ ਕੀ ਪ੍ਰਗਤੀਵਾਦ ਦਾ ਅਗਲਾ ਪੜਾਅ ਨਹੀਂ? ਪ੍ਰਯੋਗਸ਼ੀਲ ਕਵਿਤਾ ਪ੍ਰਗਤੀਵਾਦੀ, ਰੁਮਾਂਸਵਾਦੀ ਕਵਿਤਾ ਨਾਲੋਂ ਕਿਵੇਂ ਭਿੰਨ ਹੈ?

—ਜਦੋਂ ਵੀ ਕਿਸੇ ਸ਼ਬਦ ਨਾਲ 'ਵਾਦ' ਜੁੜ ਜਾਂਦਾ ਹੈ ਤਾਂ ਉਸ ਦੁਆਲੇ ਉਸਦੀ ਸੀਮਾ ਦੀ ਕਾਰ ਵਲੀ ਜਾਂਦੀ ਹੈ—ਉਸ ਸੀਮਾ ਦੇ ਅੰਦਰ ਰਹਿ ਕੇ ਹੀ ਉਸਦੀ ਕ੍ਰਿਆ ਦੇ ਵਿਕਾਸ ਨੂੰ ਭੋਗਿਆ ਜਾ ਸਕਦਾ ਹੈ—ਤੇ ਸਮਾਂ ਪਾ ਕੇ ਇਹ ਵਿਕਾਸ, ਵਿਕਾਸ ਨਾ ਰਹਿ ਕੇ ਇਕ ਗਿਣੇ ਮਿੱਥੇ ਦਾਇਰੇ ਵਿਚ ਮਕਾਨਕੀ ਜਿਹੀ ਗਤੀ ਅਤੇ ਖੜੋਤ ਦਾ ਰੂਪ ਧਾਰਨ ਕਰ ਲੈਂਦੇ ਹਨ। ਇਸ ਦੇ ਉਲਟ ਵਾਦਮੁਕਤ ਸ਼ਬਦ ਦੀ ਕ੍ਰਿਆ ਜੀਵਨ ਦੇ ਨਿਰੰਤਰ ਵਿਕਾਸ ਮਾਰਗ ਦੇ ਹਾਣ ਹੁੰਦੀ ਹੈ। ਪ੍ਰਯੋਗ ਪ੍ਰਗਤੀ ਵਾਸਤੇ ਹੀ ਕੀਤੇ ਜਾਂਦੇ ਹਨ। ਕਿਉਂਕਿ ਉਹ ਸਾਧਿਆ ਨਹੀਂ ਸਗੋਂ ਸਾਧਨ ਹਨ, ਜੀਵਨ ਤੇ ਸਾਹਿਤ ਦੀ ਕ੍ਰਿਆ ਨੂੰ ਅਗੇ ਤੋਰਨ ਦੇ। ਅਸੀਂ ਸਦਾ ਹੀ ਇਸ ਗੱਲ ਉਤੇ ਜ਼ੋਰ ਦਿਤਾ ਹੈ ਕਿ ਪ੍ਰਯੋਗਸ਼ੀਲਤਾ ਅਗਰਗਾਮੀ ਸ਼ਕਤੀਆਂ ਦਾ ਹੀ ਇਕ ਰਚਨਾਤਮਕ ਪ੍ਰਗਟਾਓ ਹੈ। ਕੁਝ ਲੋਕਾਂ ਨੇ ਪ੍ਰਯੋਗ ਸ਼ਬਦ ਦੁਆਲੇ ਵਾਦ ਦੀ ਕਾਰ ਵਲਣੀ ਚਾਹੀ ਸੀ, ਪਰ ਇਸ ਵਿਚ ਉਹ ਨਿਸਫਲ ਰਹੇ। ਪ੍ਰਯੋਗਸ਼ੀਲ ਕਵਿਤਾ ਸੁਹਿਰਦ ਅਨੁਭਵ ਦੇ ਸੁਹਿਰਦ ਪ੍ਰਗਟਾਅ ਉਤੇ ਜ਼ੋਰ ਦਿੰਦੀ ਹੈ। ਜਦੋਂ ਕਿ ਇਸ ਤੋਂ ਪਹਿਲਾਂ ਦੀ ਪ੍ਰਗਤੀਵਾਦੀ ਰੁਮਾਂਸਵਾਦੀ ਧਾਰਾ ਦੇ ਬਹੁਤੇ ਕਵੀ ਮਜ਼ਦੂਰ ਕਿਸਾਨ ਬਾਰੇ ਫ਼ਰਜ਼ ਕਰਕੇ ਹੀ ਲਿਖਦੇ ਰਹੇ ਹਨ। ਬਾਵਾ ਬਲਵੰਤ ਤੇ ਸੰਤੋਖ ਸਿੰਘ ਧੀਰ ਉਸ ਧਾਰਾ ਦੇ ਦੋ ਅਜਿਹੇ ਕਵੀ ਹਨ ਜਿਨ੍ਹਾਂ ਨੇ ਜੀਵਨ ਦੇ ਯਥਾਰਥ ਨੂੰ ਭੋਗ ਭੁਗਤ ਕੇ ਸੁਹਿਰਦਤਾ ਨਾਲ ਰਚਨਾ ਕੀਤੀ ਬਾਕੀ ਬਹੁਤ ਸਾਰੇ ਕਵੀ ਉੱਚ-ਮੱਧ-ਸ਼ਰੇਣੀ ਵਿਚੋਂ ਆਏ ਤੇ ਉਨ੍ਹਾਂ ਨੇ ਉਸ ਸਮੇਂ ਦੇ ਸਾਹਿਤਕ ਫੈਸ਼ਨ ਅਨੁਸਾਰ ਸਥਾਪਤੀ ਤੇ ਲੋਕ-ਪ੍ਰੀਯਤਾ ਵਾਸਤੇ ਮਜ਼ਦੂਰ ਕਿਸਾਨ ਸ਼ਰੇਣੀ ਬਾਰੇ ਉਪ-ਭਾਵੁਕ ਤੇ ਮਕਾਨਕੀ ਜਿਹੀ ਰਚਨਾ ਕੀਤੀ। ਮਿਲੀਟੈਂਟ ਜਾਂ ਨਵ-ਪ੍ਰਗਤੀਵਾਦੀ ਕਵਿਤਾ ਜੀਵਨ 'ਤੇ ਜੀਵਨ ਸੰਘਰਸ਼ ਦੇ ਵਧੇਰੇ ਨੇੜੇ ਹੈ। ਜਿਹੋ ਜਿਹਾ ਅਨੁਭਵ ਇਨ੍ਹਾਂ ਕਵੀਆਂ ਨੇ ਕੀਤਾ—ਉਹੋ ਜਿਹੀ ਰਚਨਾ ਏਨਾ ਕੋਲੋਂ ਹੋਈ। ਮੈਂ ਸਮਝਣਾ ਪ੍ਰਗਤੀਵਾਦੀ ਰੁਮਾਂਸਵਾਦੀ ਧਾਰਾ ਦੇ ਕਵੀਆਂ ਨਾਲੋਂ ਇਨ੍ਹਾਂ ਕਵੀਆਂ ਦੀ ਰਚਨਾ ਅਨੁਭਵ ਦੇ ਪਖੋਂ ਵਧੇਰੇ ਸਜਿੰਦ ਅਤੇ ਸੁਹਿਰਦ ਹੈ। ਜਿੰਨੀਆਂ ਕਵਿਤਾਵਾਂ ਮੈਂ ਬਾਹਰ ਰਹਿੰਦਿਆਂ ਵੱਖ ਵੱਖ ਰਸਾਲਿਆਂ ਵਿਚ ਪੜ੍ਹੀਆਂ ਹਨ, ਉਨ੍ਹਾਂ ਦੇ ਆਧਾਰ ਤੇ ਮੇਰੀ ਇਹ ਧਾਰਨਾ ਬਣੀ ਹੈ ਕਿ ਇਨ੍ਹਾਂ ਕਵੀਆਂ ਪਿਛੋਂ ਬਹੁਤਿਆਂ ਦਾ ਬਿਆਨ ਉਪ-ਭਾਵੁਕ ਹੋ ਨਿਬੜਦਾ ਹੈ। ਅਮਰਜੀਤ ਚੰਦਨ ਦੇ ਸੁਰ ਵਿਚ ਜੋ ਸਹਿਜ, ਸੰਤੁਲਨ ਤੇ ਸੁਭਾਅ ਦੀ ਰੁਚੀ ਹੈ, ਉਹ ਹੋਰਨਾਂ ਕਵੀਆਂ ਦੀ ਰਚਨਾ ਵਿਚ ਘੱਟ ਹੀ ਲਗਦੀ ਹੈ।

? ਰਸੂਲ ਹਮਜ਼ਾਤੋਵ ਇਕ ਥਾਂ ਲਿਖਦਾ ਹੈ ਕਿ ਉਸ ਨੂੰ ਆਪਣੇ ਦੇਸ਼ ਦੇ ਪੁਰਾਤਨ ਸਭਿਆਚਾਰ ਵਿਚ ਤੇ ਉਸਦੀ ਫਿਲਾਸਫੀ ਵਿਚ ਕਿਸੇ ਰੱਹਸਮਈ ਆਵਾਜ਼ ਦੀ ਗੂੰਜ ਸੁਣਾਈ ਦਿੰਦੀ ਹੈ। ਜਾਂ ਦੂਸਰੇ ਸ਼ਬਦਾਂ ਵਿਚ ਅਸੀਂ ਆਖ ਸਕਦੇ ਹਾਂ, ਸਾਡੇ ਮਿਥਿਹਾਸ ਅਤੇ ਇਤਿਹਾਸ ਤੇ ਸਭਿਆਚਾਰ ਵਿਚ ਅਜਿਹੇ ਬਹੁਤ ਸਾਰੇ ਤੱਤ ਨਹੀਂ ਹੁੰਦੇ ਜਿਨ੍ਹਾਂ ਨੂੰ ਅਸੀਂ ਅੱਜ ਦੇ ਸੰਦਰਭ ਵਿਚ ਨਵੀਨ ਅਰਥ ਪ੍ਰਦਾਨ ਕਰ ਸਕੀਏ? ਮਸਲਨ ਅਜਾਇਬ ਕਮਲ ਆਪਣੇ ਅਨੁਭਵ ਦੀ ਅਭੀਵਿਅੰਜਨਾ ਲਈ ਭਾਰਤੀ ਇਤਿਹਾਸ ਮਿਥਿਹਾਸ 'ਚੋਂ ਬਹੁਤ ਸਾਰੀਆਂ ਕਥਾਵਾਂ ਤੇ ਪ੍ਰਤੀਕ ਵਰਤਦਾ ਹੈ?

—ਮਿਥਿਹਾਸਕ ਬਿੰਬਾਵਲੀ ਅਜੋਕੇ ਮਨੁੱਖ ਦੀਆਂ ਅਮੂਰਤ ਤੇ ਜਟਿਲ ਮਨੋਸਥਿਤੀਆਂ ਨੂੰ ਕਲਾਤਮਕ ਰੂਪ ਵਿਚ ਪੇਸ਼ ਕਰਨ ਦਾ ਇਕ ਸਾਧਨ ਬਣਦੀ ਹੈ ਅਤੇ ਬਹੁਤ ਹੱਦ ਤੱਕ ਅਰਥ-ਸੰਚਾਰ ਦੀ ਸਮੱਸਿਆ ਨੂੰ ਹੱਲ ਕਰ ਦੇਂਦੀ ਹੈ। ਪਰ ਮਜ਼ੇ ਦੀ ਗੱਲ ਇਹ ਹੈ ਕਿ ਜਿੰਨੀਆਂ ਇਹ ਮਨੋਸਥਿਤੀਆਂ ਜਟਿਲ ਤੇ ਤਰਕਸ਼ੀਲ ਹੁੰਦੀਆਂ ਹਨ, ਓਨੇ ਹੀ ਇਹ ਮਿਥਿਹਾਸਕ ਚਿਨ੍ਹ, ਬਿੰਬ ਵਿਤਰਕਸ਼ੀਲ (ilogical) ਇਹਨਾਂ ਮਿਥਿਹਾਸਕ ਬਿੰਬਾਂ ਚਿੰਨ੍ਹਾਂ ਦੀ ਪ੍ਰਕਿਰਤੀ ਵਿਸ਼ਵਾਸ ਉਤੇ ਆਧਾਰਿਤ ਹੈ ਨਾ ਕਿ ਤਰਕ ਉਤੇ। ਇਕ ਤਰ੍ਹਾਂ ਮੈਂ ਉਸ ਨੂੰ ਬਿਖਮ

ਅਨੁਭਵ ਦੇ ਪ੍ਰਗਟਾਅ ਲਈ ਇਕ ਸੌਖਾ ਤੇ ਸਿੱਧਾ ਸਾਧਨ ਸਮਝਦਾ ਹਾਂ।

? ਸ਼ਿਲਪ ਪੱਖੋਂ ਤੇਰੀ ਕਵਿਤਾ ਵਿਚ ਕਈ ਵੰਨਗੀਆਂ ਹਨ—ਇਹਨਾਂ ਪਿਛੇ ਕੋਈ ਪਰੇਰਨਾ ਸਰੋਤ ਹੈ ?

—ਆਪਣੀ ਕਵਿਤਾ ਦੇ ਪ੍ਰਸੰਗ ਵਿਚ ਇਹ ਗੱਲ ਮੈਂ ਨਿਸ਼ਚੇ ਨਾਲ ਆਖ ਸਕਦਾ ਹਾਂ ਕਿ ਇਸ ਵਿਚ ਅਭੀ-ਵਿਅਕਤ ਵਿਸ਼ੇ ਆਪਣਾ ਰੂਪ ਆਪ ਲੈ ਕੇ ਆਉਂਦੇ ਹਨ—ਜਿਸ ਤਰ੍ਹਾਂ ਆਤਮਾ ਔਰ ਜਿਸਮ ਮਿਲ ਕੇ ਇਕ ਇਕਾਈ ਬਣਦੇ ਹਨ, ਕੁਝ ਇਸ ਤਰ੍ਹਾਂ ਦੀ ਇਹਨਾਂ ਕਵਿਤਾਵਾਂ ਦੀ ਪ੍ਰਕ੍ਰਿਤੀ ਹੈ।

? ਖ਼ਿਆਲ ਨੂੰ ਤੂੰ ਸਵਤੰਤਰ ਰੂਪ ਵਿਚ ਵਿਚਰਨ ਦੇਂਦਾ ਹੈ ਜਾਂ ਕਿਸੇ ਨਿਸ਼ਚਤ ਮਿਆਰ ਵਿਚ ਅਭੀਵਿਅਕਤ ਕਰਦਾ ਹੈਂ ? ਕਵਿਤਾ ਦੇ ਵਸਤੂ ਦੇ ਰੂਪ ਵਿਚ ਕਿਸ ਕਿਸਮ ਦੀ ਸਾਂਝ ਨੂੰ ਸਵੀਕਾਰਦਾ ਹੈਂ ?

—ਰਚਨਾ ਦੇ ਅਮਲ ਵੇਲੇ ਏਧਰ ਘਟ ਹੀ ਖਿਆਲ ਜਾਂਦਾ ਹੈ। ਅਮਲ ਤੋਂ ਪਹਿਲਾਂ ਤੇ ਪਿਛੋਂ ਚੇਤਨ-ਬੁੱਧੀ ਬੜੇ ਕੰਮ ਕਰਦੀ ਹੈ।

? ਕਵਿਤਾ ਦੀ ਸ਼ਬਦਾਵਲੀ ਪ੍ਰਤੀ ਤੇਰਾ ਕੀ ਵਿਚਾਰ ਹੈ ? ਰਵੀ ! ਮੈਨੂੰ ਤਾਂ ਕਈ ਥਾਈਂ ਤੇਰੀ ਸ਼ਬਦਾਵਲੀ ਬੋਝਲ ਭਾਸਣ ਲਗ ਪੈਂਦੀ ਹੈ। ਮਸਲਨ 'ਜਲ ਭਰਮ ਜਲ' ਦੀ ਇਕ ਕਵਿਤਾ ਪਰਿਵਰਤਨ ਮੁਕਤ'.........।

ਟਾਏਲੇਟ 'ਚ ਹਾਰਪਿਕ
ਏਅਰ ਫਰੇਸ਼ਨਰ।
ਜੇਠ-ਹਾੜ ਜਾਂ ਮੇਘਲ-ਮਾਹ
ਕੱਢੀ, ਕਲੀਆਂ ਦੀ ਮਹਿਕ
ਡੀਓਡੇਰੈਂਟ।
ਆਫ਼ਟਰ ਸ਼ੇਵ-ਲੋਸ਼ਨ.........

—ਇਸ ਕਵਿਤਾ ਵਿਚ ਡੀਓਡੇਰੈਂਟ ਦਾ ਪੰਜਾਬੀ ਤਰਜਮਾ 'ਮੁਸ਼ਕਮਾਰ' ਕਰ ਸਕਦਾ ਸਾਂ, ਪਰ ਇਸ ਨਾਲ ਨਾਂ ਤਾਂ ਸਹਜ ਰਹਿਣਾ ਸੀ ਤੇ ਨਾ ਹੀ ਅਰਥ-ਸੰਚਾਰ ਠੀਕ ਹੋਣਾ ਸੀ—ਕਿਉਂਕਿ ਇਸ ਕਵਿਤਾ ਵਿਚ ਅਗੇ ਆਏ ਬਹੁਤ ਸਾਰੇ ਸ਼ਬਦ ਉਪਰੀ ਨਜ਼ਰੇ ਅੰਗਰੇਜ਼ੀ ਜਾਪਦੇ ਹਨ—ਅਸਲ ਵਿਚ ਇਹ ਵਿਸ਼ੇਸ਼ ਨਾਮ ਹਨ—ਜਿਵੇਂ ਹਾਰਪਿਕ, ਟਾਏਲੇਟ, ਆਫ਼ਟਰ-ਸ਼ੇਵ-ਲੋਸ਼ਨ ਆਦਿ। ਇਹਨਾਂ ਵਸਤਾਂ ਦ ਇਹ ਨਾਮ ਬਾਹਰ ਜਾ ਕੇ ਵਸੇ ਪੰਜਾਬੀਆਂ ਦੀ ਰੋਜ਼ਾਨਾ ਬੋਲ-ਚਾਲ ਵਿਚ ਪੰਜਾਬੀ ਦਾ ਵਿਸ਼ੇਸ਼ ਹਨ, ਜਿਸ ਤਰ੍ਹਾਂ ਟਿਕਟ, ਰੇਡੀਓ, ਡਿਪਟੀ ਕਮਿਸ਼ਨਰ, ਅਫਸਰ, ਸਟੇਸ਼ਨ, ਸਿਗਨਲ ਆਦਿ ਸ਼ਬਦ ਏਥੋਂ ਦੀ ਪੰਜਾਬੀ ਵਿਚ ਖਪ ਗਏ ਹਨ, ਇਸੇ ਤਰ੍ਹਾਂ ਹੀ ਮੇਰੀ ਕਵਿਤਾ ਵਿਚ ਆਏ ਅੰਗਰੇਜ਼ੀ ਸ਼ਬਦ ਬਾਹਰਲੇ ਦੇਸ਼ਾਂ ਵਿਚ ਵਸੇ ਹੋਏ ਪੰਜਾਬੀਆਂ ਦੀ ਪੰਜਾਬੀ ਵਿਚ ਖਪ ਗਏ ਹਨ।

? ਅਜ ਦੇ ਲੇਖਕ ਦੀ ਚੇਤਨਤਾ ਦੇਸ਼ਾਂ ਦੀਆਂ ਹੱਦਾਂ ਉਲੰਘ ਵਿਦੇਸ਼ਾਂ ਵਿਚ ਫੈਲ ਚੁਕੀ ਹੈ। ਸਾਨੂੰ ਵਿਦੇਸ਼ੀ ਚੇਤਨਤਾ ਆਪਣੇ ਦੇਸ਼ਾਂ ਦੀ ਸਥਿਤੀ ਦੇ ਸੰਦਰਭ ਵਿਚ ਪ੍ਰਗਟਾਉਣੀ ਚਾਹੀਦੀ ਹੈ ਜਾਂ ਇੰਨ ਬਿੰਨ ਅਨੁਕਰਣ ਕਰਨਾ ਚਾਹੀਦਾ ਹੈ ? ਜਾਂ ਜਿਵੇਂ ਤੇਰੀਆਂ ਕਵਿਤਾਵਾਂ ਵਿਚ ਕਈਆਂ ਨੂੰ ਜਿਨ੍ਹਾਂ ਵਿਚੋਂ ਡਾ: ਕਾਂਗ ਵੀ ਹਨ, ਨੂੰ ਬਨਾਉਟੀਪਨ ਨਜ਼ਰ ਆਉਂਦਾ ਹੈ ?

—ਕਾਂਗ ਨੂੰ ਭਾਰਤ ਵਿਚ ਰਹਿ ਕੇ ਅੱਜ ਦੇ ਪੱਛਮੀ ਜੀਵਨ ਦਾ ਗਿਆਨ ਕਿਵੇਂ ਹੋਵੇ ? ਜੇ ਗਿਆਨ ਹੀ ਨਹੀਂ ਤਾਂ ਅਨੁਕਰਣ ਬਾਰੇ ਨਿਰਣੇ ਦੇਣ ਦਾ ਹੱਕ ਉਸ ਨੂੰ ਕਿਵੇਂ ਹਾਸਿਲ ਹੈ ? ਇਹ ਕਾਂਗ ਦਾ ਹੀ ਨਹੀਂ ਸਾਡੇ ਬਹੁਤ ਸਾਰੇ ਆਲੋਚਕਾਂ ਦਾ ਦੁਖਾਂਤ ਹੈ ਕਿ ਜੋ ਕੁਝ ਉਨ੍ਹਾਂ ਵੇਖਿਆ ਨਹੀਂ, ਜੋ ਕੁਝ ਪੜ੍ਹਿਆ ਸਮਝਿਆ ਨਹੀਂ ਉਸ ਬਾਰੇ ਉਹ ਤੱਟ ਫੱਟ ਨਿਰਣੇ ਕਰ ਦੇਂਦੇ ਹਨ। ਮੈਂ ਪਿਛਲੇ ਦਸਾਂ ਸਾਲਾਂ ਤੋਂ ਇਹ ਜੀਵਨ ਜੀਵਿਆ ਹੈ, ਤੇ ਇਹ ਰਚਨਾ ਜੀਅ ਕੇ ਕੀਤੀ ਹੈ, ਫਿਰ ਇਹ ਅਨੁਕਰਣ ਕਿਵੇਂ ਹੋਈ ? ਇਸ ਤੇ ਪੱਛਮ ਦਾ ਪ੍ਰਭਾਵ ਕਿਵੇਂ ਹੋਇਆ ? ਇਹ ਤਾਂ ਪੱਛਮ ਵਿਚ ਅਫਰੀਕਾ ਵਿਚ ਜੀਵੇ ਮੇਰੇ ਵਿਅਕਤੀਗਤ ਜੀਵਨ ਦਾ ਹੀ ਇਕ ਸਿਰਜਨਾਤਮਕ ਰੂਪ ਹੈ। ਸਾਡੇ ਬਹੁਤ ਸਾਰੇ ਆਲੋਚਕ ਮਸਾਂ ਇਲੀਅਟ, ਯੇਟਸ, ਫਰਾਸਟ ਤੇ ਏਮਸ ਤਕ ਹੀ ਪੁਜਦੇ ਹਨ—ਪਰ ਇਹ ਅੱਜ ਦੇ ਪੱਛਮ ਦੀ ਕਵਿਤਾ ਨਹੀਂ—ਸਗੋਂ ਦੋ, ਤਿੰਨ ਜਾਂ ਚਾਰ ਦਹਾਕੇ ਪਹਿਲਾਂ ਦੀ ਕਵਿਤਾ ਹੈ। ਫਿਰ ਇਨ੍ਹਾਂ ਆਲੋਚਕਾਂ ਦੇ ਨਿਰਣੇ ਕਿਵੇਂ ਪ੍ਰਮਾਣਿਤ ਹੋ ਸਕਦੇ ਹਨ ? ਇਥੇ ਇਕ ਬੜੀ ਦਿਲਚਸਪ ਗੱਲ ਮੈਂ ਹੋਰ ਕਰਨੀ ਚਾਹਾਂਗਾ ਕਿ ਇਹ ਅਜੋਕੀ ਆਧੁਨਿਕ ਕਵਿਤਾ ਨੂੰ ਜੋ ਪੱਛਮ ਤੋਂ ਪ੍ਰਭਾਵਿਤ ਜਾਂ ਪੱਛਮ ਦਾ ਅਨੁਕਰਣ ਕਹਿੰਦੇ ਹਨ ਪਰ ਆਪਣੇ ਆਪ ਨੂੰ ਸਮਾਜਵਾਦੀ ਚਿੰਤਕ ਜਾਂ ਆਲੋਚਕ ਕਹਿਣ ਜਾਂ ਕਹਾਉਣ ਸਮੇਂ ਕੋਈ ਸੰਗ-ਸ਼ਰਮ ਮਹਿਸੂਸ ਨਹੀਂ

ਕਰਦੇ। ਇਨ੍ਹਾਂ ਨੂੰ ਕੋਈ ਪੁਛੇ ਕਿ ਕੀ ਸਮਾਜਵਾਦੀ ਜਾਂ ਪ੍ਰਗਤੀਵਾਦੀ ਚਿੰਤਨ ਤੁਹਾਡਾ ਆਪਣਾ ਹੈ? ਕੀ ਤੁਸੀਂ ਆਪ ਹੀ ਆਪਣਾ ਖੰਡਨ ਨਹੀਂ ਕਰ ਰਹੇ? ਆਲੋਚਕ ਨੂੰ ਨਿਰਣੇ ਦੇਣ ਤੋਂ ਪਹਿਲਾਂ ਆਪਣੇ ਆਪ ਨੂੰ ਸਮਝਣਾ ਚਾਹੀਦਾ ਹੈ?

? ਤੇਰੀ ਕਵਿਤਾ ਬਾਰੇ ਬੜਾ ਵਾਦ-ਵਿਵਾਦ ਰਿਹਾ ਹੈ ਤੇ ਹੈ ਵੀ। ਕਈ ਆਲੋਚਕਾਂ ਨੂੰ ਤੇਰੀ ਕਵਿਤਾ, ਕਵਿਤਾ ਨਹੀਂ ਲਗਦੀ—ਗੁਰਬਚਨ ਵਰਗੇ ਤਾਂ ਤੇਰੀ ਕਵਿਤਾ ਨੂੰ ਦੰਭ ਕਹਿਣੋਂ ਵੀ ਗੁਰੇਜ਼ ਨਹੀਂ ਕਰਦੇ। ਅਜਿਹੇ ਆਲੋਚਕਾਂ ਜਾਂ ਆਪਣੀ ਕਵਿਤਾ ਬਾਰੇ ਤੂੰ ਕੋਈ ਸਪਸ਼ਟੀਕਰਣ ਦੇਣਾ ਚਾਹੇਂਗਾ? ਕੀ ਇਹ ਗੱਲ ਠੀਕ ਨਹੀਂ ਕਿ ਕਾਵਿ-ਰਚਨਾ ਸਿਰਜਣ ਲਈ ਜੋ ਵਿਸ਼ੇਸ਼ ਭਾਂਤ ਦੀ ਦ੍ਰਿਸ਼ਟੀ ਦੀ ਲੋੜ ਹੈ ਤਾਂ ਉਸਦਾ ਮੁਲਾਂਕਣ ਕਰਨ ਲਈ ਵੀ ਉਸੇ ਪ੍ਰਕਾਰ ਦੀ ਦ੍ਰਿਸ਼ਟੀ ਹੋਵੇ?

—ਜਿਸ ਜੀਵਨ ਵਿਚ ਕੁਦਰਤੀ ਰੌਅ ਨਾ ਚਲਦੀ ਹੋਵੇ ਉਸ ਅੱਖ ਵਿਚ ਦੰਭ ਆ ਜਾਣਾ ਕੁਦਰਤੀ ਹੁੰਦਾ ਹੈ। ਇਹ ਹਾਲ ਹੀ ਗੁਰਬਚਨ ਜਾਂ ਏਸ ਗੁਟ ਨਾਲ ਸਬੰਧਤ ਕੁਝ ਹੋਰ ਕਥਿਤ ਆਲੋਚਕਾਂ ਦਾ ਹੈ। ਦੰਭ ਉਨ੍ਹਾਂ ਦੀ ਤੱਕਣੀ ਜਾਂ ਤੱਕੜੀ ਵਿਚ ਹੈ—ਜਾਂ ਲੇਖਕ ਦੀ ਰਚਨਾ ਵਿਚ? ਮੈਂ ਇਸਦਾ ਨਿਰਣਾ ਨਹੀਂ ਦੇਣਾ—ਇਸਦਾ ਨਿਰਣਾ ਅਵਤਾਰ ਤੂੰ ਤੇ ਤੇਰੇ ਹੋਰ ਸਮਕਾਲੀਆਂ ਨੇ ਕਰਨਾ ਹੈ, ਕਿਉਂਕਿ ਮੈਂ ਸਮਝਦਾ ਹਾਂ ਕਿ ਤੁਸੀਂ ਹੀ ਨਿਰਲੇਪ ਰੂਪ ਵਿਚ ਏਹੋ ਜਿਹੇ ਸਿੱਟੇ ਤੇ ਪਹੁੰਚ ਸਕਦੇ ਹੋ? ਹਾਂ, ਜਦੋਂ ਕੋਈ ਇਕ ਗੁਟ ਨਾਲ ਬਚਨਬੱਧ ਹੋ ਜਾਏ ਜਿਵੇਂ ਕੇ ਗੁਰਬਚਨ ਹੁਰੀਂ ਹਰਿਭਜਨ, ਹਰਿਨਾਮ ਤੇ ਨੂਰ ਆਦਿ ਨਾਲ ਹਨ—ਤਾਂ ਉਨ੍ਹਾਂ ਨੂੰ ਇਸ ਗੁਟ ਤੋਂ ਬਾਹਰਲੀ ਰਚਨਾ ਦੰਭ ਹੀ ਜਾਪੇਗੀ। ਉਂਜ ਮੈਂ ਇਸ ਗੁਟ ਦੇ ਕਵੀਆਂ ਦੀ ਚੰਗੀ ਰਚਨਾ ਨੂੰ ਅੱਜ ਤੱਕ ਕਦੇ ਵੀ ਦੰਭ ਨਹੀਂ ਸਮਝਿਆ। ਗੁਰਬਚਨ ਅਤਰ ਸਿੰਘ ਵਾਂਗ ਬਾਵਜੂਦ ਚੇਤਨ ਯਤਨ ਦੇ ਇਕ ਸਿਰਜਨਾਤਮਕ ਲੇਖਕ ਨਹੀਂ ਬਣ ਸਕਿਆ—ਪਰ ਮੇਰੀ ਇਹ ਦੁਆ ਹੈ ਕਿ ਉਹ ਇਕ ਸਫ਼ਲ, ਸੁਹਿਰਦ ਤੇ ਤਰਕਸ਼ੀਲ ਆਲੋਚਕ ਜ਼ਰੂਰ ਬਣੇ। ਇਹ ਸਿਰਫ਼ 'ਦੁਆ' ਹੈ 'ਦਵਾ' ਨਹੀਂ। ਟੀ. ਐਸ ਇਲੀਅਟ ਨੇ ਵੀ ਇਕ ਥਾਂ ਲਿਖਿਆ ਹੈ ਕਿ ਜਿਸ ਤਰ੍ਹਾਂ ਇਕ ਗੁੰਝਲਦਾਰ ਮੁੱਕਦਮੇ ਨੂੰ ਕਚਿਹਰੀ ਵਿਚ ਸਫ਼ਲਤਾ ਨਾਲ ਪ੍ਰੇਸ਼ ਕਰਨ ਲਈ ਬੜੀ ਘਾਲਣਾ ਘਾਲਣੀ ਪੈਂਦੀ ਹੈ ਤਿਵੇਂ ਹੀ ਇਕ ਆਲੋਚਕ ਨੂੰ ਵੀ ਇਸ ਅਮਲ ਵਿਚੋਂ ਲੰਘਣਾ ਪੈਂਦਾ ਹੈ। ਉਸਨੇ ਇਹ ਵੀ ਲਿਖਿਆ ਹੈ ਕਿ ਪਾਠਕ ਤੇ ਆਲੋਚਕ ਨੂੰ ਵੀ ਕਿਸੇ ਰਚਨਾ ਨੂੰ ਸਮਝਣ ਲਈ ਓਨੀ ਮਿਹਨਤ ਲਈ ਤਿਆਰ ਰਹਿਣਾ ਚਾਹੀਦਾ ਹੈ ਕਿ ਜਿੰਨੀ ਕੁ ਰਚਨਹਾਰੇ ਨੇ ਅਜਿਹੀ ਜਟਿਲ ਸਥਿਤੀ ਵਿਚੋਂ ਲੰਘਕੇ ਇਹ ਰਚਨਾ ਕੀਤੀ ਹੈ।

? ਕਦੀ ਕਿਹਾ ਜਾਂਦਾ ਸੀ ਕਿ ਕਵਿਤਾ ਭਾਵੁਕ ਜਜ਼ਬਿਆ ਦੀ ਦਾਸਤਾਂ ਹੈ ਤੇ ਵਾਰਤਕ ਜ਼ਿਹਨੀ ਦਲੀਲਾਂ ਦੀ। ਮੈਨੂੰ ਤਾਂ ਅੱਜ ਜਾਪਦੈ ਕਿ ਕਵਿਤਾ ਹੁਣ ਭਾਵੁਕ ਛਿਣਾਂ ਦੀ ਦਾਸਤਾਂ ਨਾ ਰਹਿ ਕੇ ਜ਼ਿਹਨੀ ਬੋਧਿਕਤਾ ਦੀ ਅਭੀਵਿਅਕਤੀ ਹੈ।

—ਕਵਿਤਾ ਜੀਵਨ ਦਾ ਪ੍ਰਗਟਾਵਾ ਹੈ। ਜੀਵਨ ਨੂੰ ਜਿਸ ਪੱਧਰ ਤੇ ਕੋਈ ਭੋਗੇਗਾ ਉਸ ਪੱਧਰ ਦੀ ਹੀ ਰਚਨਾ ਕਰ ਸਕੇਗਾ। ਇਹ ਯੁੱਗ ਬੁੱਧੀ ਤੇ ਤਰਕ ਦਾ ਯੁੱਗ ਹੈ, ਇਸ ਵਿਚ ਉਪ-ਭਾਵੁਕ ਗੱਲਾਂ ਕਿਥੋਂ ਤੱਕ ਜਾਇਜ਼ ਹਨ, ਇਸ ਦਾ ਉੱਤਰ ਮੈਂ ਤੁਹਾਡੇ ਪਾਠਕਾਂ ਤੇ ਛੱਡਦਾ ਹਾਂ।

? ਰੂਸੀ ਕਵੀ ਮਹਿਮੂਦ ਨੂੰ ਤਾਂ ਆਪਣੀ ਕਵਿਤਾ ਨਮਾਜ਼ ਭਾਸਦੀ ਸੀ, ਤੈਨੂੰ ਆਪਣੀ ਕਵਿਤਾ ਕਿਸ ਤਰ੍ਹਾਂ ਦੀ ਲਗਦੀ ਹੈ? ਕੀ ਤੂੰ ਆਪਣੀਆਂ ਸਾਹਿਤਕ-ਕ੍ਰਿਤਾਂ ਨਾਲ ਸੰਤੁਸ਼ਟ ਹੈ?

ਮੈਨੂੰ ਆਪਣੀ ਹਰ ਰਚਨਾ ਆਪਣੇ ਆਪ ਤੇ 'ਕਿੰਤੂ' ਜਾਪਦੀ ਹੈ। ਮੈਂ ਜੀਵਨ 'ਚੋਂ ਰਚਨਾ ਕਰਦਾ ਹਾਂ ਤੇ ਰਚਨਾ 'ਚੋਂ ਜੀਵਨ ਵੇਖਦਾ ਹਾ, ਕਈ ਵਾਰ ਇਹ ਇਕ ਦੂਜੇ ਤੇ ਕਿੰਤੂ ਹੋ ਨਿਬੜਦੇ ਹਨ। ਸ਼ਾਇਦ ਇਸ ਲਈ ਕਿ ਮੇਰਾ ਜੀਵਨ ਪੂਰਨ ਸੁਤੰਤਰਤਾ ਅਤੇ ਪੂਰਨਤਾ ਦੀ ਤਲਾਸ਼ ਹੈ। ਜਦੋਂ ਇਹ ਸੱਭ ਕੁਝ ਪੂਰਨ ਰੂਪ ਵਿਚ ਪ੍ਰਾਪਤ ਨਹੀਂ ਹੁੰਦਾ ਤੱਦ ਤੱਕ ਆਪਣੀ ਸਮਰਥਾ ਉਤੇ ਕਿੰਤੂ ਹੋਣਾ ਇਕ ਸੁਭਾਵਿਕ ਗੱਲ ਹੈ। ਤੇ ਮੇਰੇ ਲਈ ਇਹ ਕਿੰਤੂ ਹਮੇਸ਼ਾਂ ਹੀ ਜੀਵਨ ਤੇ ਰਚਨਾ ਦੀ ਕ੍ਰਿਆ ਨੂੰ ਅਗੇ ਤੋਰਨ ਦਾ ਇਕ ਮਹਾਨ ਪ੍ਰੇਰਨਾ ਸ੍ਰੋਤ ਬਣਿਆ ਰਿਹਾ ਹੈ।

ਜੋ ਦੇਣਾ ਹੈ ਇਕ ਦੇਵੋ
ਪੂਰਨ ਸੁਤੰਤਰਤਾ ਦੀ ਤਲਾਸ਼

? ਆਹਲੂਵਾਲੀਆ ਕੀ ਸਹਿਜ ਪ੍ਰਯੋਗਵਾਦ ਜਾਂ ਪ੍ਰਯੋਗ-ਸ਼ੀਲ ਲਹਿਰ ਤੱਕ ਹੀ ਸੀਮਤ ਨਹੀਂ ਰਹਿ ਗਿਆ...ਜਿਵੇਂ ਹਸਰਤ ਸ਼ਕਤੀਵਾਦ ਤੇ ਜਗਤਾਰ ਮਿਲੀਟੈਂਟ ਕਵਿਤਾ ਤੱਕ (ਚਾਹੇ ਹੁਣ ਗ਼ਜ਼ਲ ਵੱਲ ਜ਼ਿਆਦਾ ਝੁਕਿਆ ਹੈ)...ਇਨ੍ਹਾਂ ਦੇ ਆਦਿ ਨਾਲ ਉਨ੍ਹਾਂ ਦਾ ਨਾਮ ਚਮਕਿਆ ਤੇ ਅੰਤ ਨਾਲ ਮੱਧਮ ਪੈ ਗਿਆ ?

—ਪ੍ਰਸ਼ਨ ਪੈਦਾ ਹੁੰਦਾ ਹੈ ਕਿ ਲਹਿਰ ਲੇਖਕ ਪੈਦਾ ਕਰਦੀ ਹੈ ਜਾਂ ਲੇਖਕ ਲਹਿਰ ਪੈਦਾ ਕਰਦਾ ਹੈ ? ਜਾਂ ਲੇਖਕ ਇਕ ਲਹਿਰ ਪੈਦਾ ਕਰਕੇ ਉਸੇ ਲਹਿਰ ਦੇ ਤੰਗ ਚੌਖਟੇ ਵਿਚ ਕੈਦ ਹੋ ਜਾਂਦਾ ਹੈ ? ਇਨ੍ਹਾਂ ਤਿੰਨਾਂ ਪ੍ਰਸ਼ਨਾਂ ਦਾ ਉੱਤਰ ਉਪਰੋਕਤ ਸੱਜਨਾਂ ਦੇ ਪ੍ਰਸੰਗ ਵਿਚ ਮੈਂ ਤੁਹਾਡੇ ਉਤੇ ਛਡਦਾ ਹਾਂ । ਪਰ ਇਕ ਗੱਲ ਮੈਂ ਨਿਸ਼ਚੇ ਹੀ ਆਖਾਂਗਾ ਕਿ ਜੋ ਲੇਖਕ ਸਮੁਚੇ ਜੀਵਨ ਦੀ ਨਿਰੰਤਰ ਵਿਕਾਸਸ਼ੀਲਤਾ ਨਾਲ ਬਚਨਬੱਧ ਹਨ ਓਹ ਕਦੇ ਵੀ ਏਹੋ ਜਿਹੇ ਪ੍ਰਸ਼ਨਾਂ ਦੀ ਮਾਰ ਵਿਚ ਨਹੀਂ ਆਉਣਗੇ ।

? ਆਧੁਨਿਕ ਜਾਂ ਨਵੀਨ ਕਵਿਤਾ ਤੇਰੇ ਖਿਆਲ ਅਨੁਸਾਰ ਕਿਹੜੀ ਹੈ ?

—ਜੇ ਤੁਸੀਂ ਆਪਣੇ ਅਨੁਭਵ ਪ੍ਰਤੀ ਸੁਹਿਰਦ ਹੋ ਤਾਂ ਤੁਸੀਂ ਸਦੈਵ ਹੀ ਨਵੀਨ ਤੇ ਆਧੁਨਿਕ ਰਹੋਗੇ। ਪਰ ਇਕ ਸ਼ਰਤ ਹੈ ਕਿ ਤੁਸੀਂ ਜੀਵਨ ਦੀ ਨਿਰੰਤਰ ਵਿਕਾਸਸ਼ੀਲਤਾ ਨਾਲੋਂ ਨਾ ਟੁਟੋ...।

? ਗ਼ਜ਼ਲ ਬਾਰੇ ਪਿਛੇ ਜਿਹੇ ਬੜਾ ਵਾਦ-ਵਿਵਾਦ ਰਿਹੈ—ਇਸ ਬਾਰੇ ਤੇਰਾ ਕੀ ਵਿਚਾਰ ਹੈ ? ਕੀ ਇਹ ਨਵੀਨ ਹਾਲਤਾਂ ਦੇ ਸੰਦਰਭ ਵਿਚ ਸਫਲ ਹੋ ਸਕਦੀ ਹੈ, ਖਾਸ ਕਰਕੇ ਵਚਨਬੱਧ ਗ਼ਜ਼ਲ...?

—ਪੰਜਾਬੀ ਵਿਚ ਲਿਖੀ ਜਾਂਦੀ ਗ਼ਜ਼ਲ ਜਿੰਨੀ ਮੈਂ ਪੜ੍ਹੀ ਹੈ, ਉਸ ਵਿਚ ਉਰਦੂ ਗ਼ਜ਼ਲ ਵਾਲੀ ਕੋਈ ਗੱਲ ਬਣਦੀ ਨਜ਼ਰ ਨਹੀਂ ਆਉਂਦੀ। ਸੇਖੋਂ ਸਾਹਿਬ ਦਾ ਵਿਚਾਰ ਹੈ ਕਿ ਗ਼ਜ਼ਲ ਪੰਜਾਬੀ ਸੁਭਾਅ ਦੇ ਅਨੁਕੂਲ ਹੀ ਨਹੀਂ ।

? ਤੇਰੀ ਸਾਹਿਤ ਰਚਨਾ ਦਾ ਉਦੇਸ਼ ?

—ਜੀਵਨ ਯਥਾਰਥ ਬੋਧ ਦਾ ਮਾਰਗ ਹੈ—ਤੇ ਕਵਿਤਾ ਇਸ ਲਈ ਕੀਤੇ ਸੰਘਰਸ਼ ਅਤੇ ਅਨੁਭਵ ਦਾ ਪ੍ਰਗਟਾਓ ਹੈ । ਮੇਰੀ ਵਚਨਬਧਤਾ ਵਿਸ਼ਵ ਦੇ ਸਮੁਚੇ ਜੀਵਨ ਨਾਲ ਹੈ । 'ਦਿਲ ਟਰਾਂਸਪਲਾਂਟ ਤੋਂ ਬਾਦ', 'ਭੈ ਭਾਓ ਵਿਚਕਾਰ' ਆਦਿ ਕੁਝ ਲੰਮੀਆਂ ਕਵਿਤਾਵਾਂ ਪੜ੍ਹ ਕੇ ਸ਼ਾਇਦ ਤੁਸੀਂ-ਮੇਰੇ ਉਦੇਸ਼ ਬਾਰੇ ਕੁਝ ਸਪਸ਼ਟ ਹੋ ਸਕੋ ।

? ਵਿਦੇਸ਼ੀ ਕਦਰਾਂ-ਕੀਮਤਾਂ, ਸਥਿਤੀਆਂ ਦਾ ਤੇਰੀ ਕਵਿਤਾ ਵਿਚ ਬਹੁਤ ਜ਼ਿਕਰ ਹੈ—ਕੀ ਤੂੰ ਕਿਸੇ ਵਿਦੇਸ਼ੀ ਵਿਚਾਰਧਾਰਾ ਜਾਂ ਵਿਸ਼ੇਸ਼ ਲੇਖਕ ਦਾ ਪ੍ਰਭਾਵ ਗ੍ਰਹਿਣ ਕੀਤਾ ਹੈ ?

—ਇਹ ਵਿਦੇਸ਼ੀ ਕਦਰਾਂ ਕੀਮਤਾਂ ਤੁਹਾਡੇ ਲਈ ਵਿਦੇਸ਼ੀ ਹਨ ਮੇਰੇ ਲਈ ਨਹੀਂ । ਮੈਨੂੰ ਤਾਂ ਇਸ ਇੰਟਰਵਿਊ ਦੇ ਦੌਰਾਨ ਕਈ ਵਾਰ ਇੰਝ ਜਾਪਿਆ ਹੈ ਜਿਵੇਂ ਤੁਸੀਂ ਮੈਨੂੰ ਵਿਦੇਸ਼ੀ ਨਜ਼ਰਾਂ ਨਾਲ ਦੇਖ ਰਹੇ ਹੋ ?...ਮੈਂ ਤਾਂ ਕੇਵਲ ਜੀਊਂਦਾ ਤੇ ਲਿਖਦਾ ਹੈ—ਨਿਰਣੇ ਤੁਸੀਂ ਕਰੋ ਕਿ ਮੈਂ ਵਿਦੇਸ਼ੀ ਜੀਊਂਦਾ ਹਾਂ ਕਿ ਵਿਦੇਸ਼ੀ ਲਿਖਦਾ ਹਾਂ ? ਜਾਂ ਇਹ ਸਭ ਕੁਝ ਪਿੰਡ ਤੋਂ ਬ੍ਰਹਮੰਡ ਵਲ ਦੀ ਯਾਤਰਾ ਹੈ ?

? ਕੀ ਤੁਹਾਡੀ ਪ੍ਰਯੋਗਸ਼ੀਲ ਲਹਿਰ ਤੋਂ ਬਾਦ ਪੰਜਾਬੀ ਕਵਿਤਾ ਅਗੇ ਵਧੀ ਹੈ ? ਜੇ ਵਧੀ ਹੈ ਤਾਂ ਕਿਹੜੇ ਕਵੀ ਤੈਨੂੰ ਚੰਗੇ ਲਗਦੇ ਹਨ ?

—ਨਿਸ਼ਚੇ ਹੀ ਹਰ ਦੌਰ ਪਹਿਲੇ ਦੌਰ ਤੋਂ ਅਗੇ ਦੀ ਗਲ ਹੁੰਦਾ ਹੈ। ਮੈਂ ਸਭ ਨਵੇਂ ਲਿਖਣ ਵਾਲਿਆਂ ਦੀ ਕਵਿਤਾ ਬੜੇ ਧਿਆਨ ਨਾਲ ਪੜ੍ਹਦਾ ਹਾਂ—ਅਮਰਜੀਤ ਚੰਦਨ ਅਮਿਤੋਜ, ਪਾਸ਼, ਦੇਵ, ਮੋਹਨਜੀਤ, ਵਰਿਆਮ ਅਸਰ, ਕੰਵਰ ਸੁਖਦੇਵ, ਮਨਜੀਤ ਟਿਵਾਣਾ, ਹਰਿਨਾਮ, ਸੁਖਿੰਦਰ ਆਦਿ ਚੰਗੇ ਲਗਦੇ ਹਨ ।

? ਰਵੀ ! ਸਾਡੇ ਕੁਝ ਆਲੋਚਕਾਂ ਨੇ ਕਵਿਤਾ, ਵਿਚ ਕਵਿਤਾ, ਅਕਵਿਤਾ ਤੇ ਐਂਟੀਕਵਿਤਾ ਦੀਆਂ ਲੀਕਾਂ ਵਾਹੀਆਂ ਹਨ, ਕੀ ਇਹ ਲੀਕਾਂ ਤੇਰੇ ਖਿਆਲ ਅਨੁਸਾਰ ਠੀਕ ਹਨ ?

—ਅਜ ਕਲ ਅਸੀਂ ਏਹੋ ਜਹੀਆਂ ਦੀਵਾਰਾਂ ਨਹੀਂ ਪਾ ਸਕਦੇ । ਸਭ ਕੁਝ ਏਨਾ ਮਿਸ਼ਰਤ ਤੇ ਜਟਿਲ ਹੈ ਕਿ ਉਸਦਾ ਇਸ ਤਰ੍ਹਾਂ ਵਰਗੀਕਰਨ ਕਰਨਾ ਜਾਇਜ਼ ਨਹੀਂ ਜਾਪਦਾ । ਕੁਝ ਆਲੋਚਕ ਲੋਕ ਆਪਣੇ ਪੂਰਵ ਮਿਥੇ ਮਾਪ-ਦੰਡ ਦੂਜਿਆਂ ਤੇ ਲਾਗੂ ਕਰਨ ਲਈ ਜਾਂ ਆਪਣੀ ਸਥਾਪਤੀ ਦਾ ਕੋਈ ਸ਼ਾਰਟਕੱਟ ਲਭਣ ਲਈ ਏਹੋ ਜਿਹੀ ਵੰਡ ਕਰਕੇ ਨਵੀਂ ਟਰਮੀਨਾਲੋਜੀ ਘੜ ਲੈਂਦੇ ਹਨ, ਜਿਸਦਾ ਕਵਿਤਾ ਦੀ ਪ੍ਰਕ੍ਰਿਤੀ ਤੇ ਕਵੀ ਦੇ ਸਿਰਜਣ ਕਰਮ ਨਾਲ ਦੂਰ ਦਾ ਵੀ ਵਾਸਤਾ ਨਹੀਂ ਰਹਿੰਦਾ । ਇਹ ਸਮਸਿਆ ਆਲੋਚਕ ਦੀ ਹੋ ਸਕਦੀ ਹੈ, ਕਵੀ ਦੀ ਨਹੀਂ ।

? ਤੈਨੂੰ ਲਘੂ ਕਵਿਤਾਵਾਂ ਦੇ ਨਾਲ ਲੰਮੀਆਂ ਕਵਿ-ਤਾਵਾਂ ਦੀ ਜ਼ਰੂਰਤ ਕਿਉਂ ਮਹਿਸੂਸ ਹੁੰਦੀ ਹੈ ?

—ਵਡੇਰੇ ਵਿਸ਼ੇ ਲਈ ਵਡੇਰੇ ਕੈਨਵਸ ਦੀ ਲੋੜ ਪੈਂਦੀ ਹੈ। ਮੈਂ ਇਕ ਸਤਰੀ ਕਵਿਤਾ ਤੋਂ ਲੈ ਕੇ ਦਸ ਸਫ਼ੇ ਤਕ ਦੀ ਕਵਿਤਾ ਲਿਖੀ ਹੈ। ਹਰ ਕਵਿਤਾ ਦੀ ਆਪਣੀ ਦੁਨੀਆਂ, ਆਪਣਾ ਇਤਿਹਾਸ ਤੇ ਆਪਣਾ ਨਿਜਤਵ ਹੈ।

? ਤੇਰੀ ਕਵਿਤਾ ਵਿਚ ਆਪੇ ਦਾ ਸੁਰ ਬਹੁਤ ਹੈ। ਕਈ ਵਾਰ ਤਾਂ ਇਹ ਵਸਤੂ ਤੇ ਹਾਵੀ ਹੋ ਜਾਂਦਾ ਹੈ। ਤੂੰ ਇਸ ਬਾਰੇ ਕੀ ਕਹੇਂਗਾ ?

—ਚਿੰਤਨ 'ਆਪੇ ਦਾ ਸੁਰ' ਜਾਂ ਵਿਅਕਤੀ ਦੀ ਪੈਦਾਵਾਰ ਹੈ, ਨਾ ਕਿ ਇਕ ਸਮੂਹ ਦੀ। ਮਿਸਾਲਾਂ ਹਾਜ਼ਰ ਹਨ—ਗੁਰੂ ਨਾਨਕ, ਈਸਾ, ਮੁਹੰਮਦ, ਮਾਰਕਸ ਆਦਿ ਆਦਿ.........।

? 'ਜਲ ਭਰਮ ਜਲ' ਦੀਆਂ ਕੁਝ ਕਵਿਤਾਵਾਂ ਵਿਚ ਤੁਕਾਂਤ ਵੇਖਣ ਨੂੰ ਮਿਲਿਆ—ਕੀ ਇਹ ਸੁਚੇਤ ਯਤਨ ਹੈ ਜਾਂ ਆਪ-ਮੁਹਾਰਾ ?

—ਇਹ ਸਭ ਸਹਿਜ ਸੁਭਾਅ ਹੀ ਆਇਆ ਹੈ। ਮੇਰੀਆਂ ਪਹਿਲੀਆਂ ਕਾਵਿ-ਪੁਸਤਕਾਂ ਵਿਚ ਵੀ ਬਹੁਤ ਸਾਰੀ ਕਵਿਤਾ ਇਸ ਤਰ੍ਹਾਂ ਦੀ ਹੈ ਤੇ ਇਹ ਉਸੇ ਦੀ ਨਿਰੰਤਰਤਾ ਹੈ.........।

? ਤੂੰ ਆਪਣੇ ਪਿਛਲੇ ਦੋ-ਤਿੰਨ ਕਾਵਿ-ਸੰਗ੍ਰਿਹਾਂ ਵਿਚ ਕੁਝ ਵਿਸ਼ੇਸ਼ ਵਿਸ਼ਿਆਂ ਨਾਲ ਕਮਿਟਿਡ ਹੋ ਗਿਐਂ, ਖਾਸ ਕਰਕੇ 'ਜਲ ਭਰਮ ਜਲ' ਦੀਆਂ ਨਜ਼ਮਾਂ ਇਸ ਤੋਂ ਪਹਿਲਾ ਪ੍ਰਕਾਸ਼ਤ ਕਾਵਿ-ਨਾਟ 'ਬੀਮਾਰ ਸਦੀ' ਦਾ ਵਿਸਤ੍ਰਿਤ ਰੂਪ ਜਾਪਦੀਆਂ ਹਨ। ਵੱਖ ਵੱਖ ਨਜ਼ਮਾਂ ਵਿਚ ਤੂੰ ਇਨ੍ਹਾਂ ਨੂੰ ਵੱਖ ਵੱਖ ਕੋਨਾਂ ਤੋਂ ਅਭੀਵਿਅਕਤ ਨਹੀਂ ਕਰ ਰਿਹਾ ?

—'ਜਲ ਭਰਮ ਜਲ' ਦੀ ਕਵਿਤਾ ਦਾ ਸਹੀ ਮੁਲਾਂਕਣ ਤੁਸੀਂ 'ਮੇਰੇ ਮੌਸਮ ਦੀ ਵਾਰੀ' ਦੇ ਪ੍ਰਸੰਗ ਵਿਚ ਕਰ ਸਕਦੇ ਹੋ ਨਾ ਕਿ 'ਬੀਮਾਰ ਸਦੀ' ਦੇ। 'ਬੀਮਾਰ ਸਦੀ' ਕਾਵਿ-ਨਾਟ ਹੈ। ਨਾਟਕ ਤਾਂ ਖ਼ੁਦ ਹੀ ਸਾਹਿਤ ਦਾ ਬਾਦ-ਸ਼ਾਹ ਹੈ, ਪਰ ਜਦੋਂ ਇਹ ਕਵਿਤਾ ਵਿਚ ਲਿਖਿਆ ਜਾਵੇ ਤਾਂ ਸ਼ਹਿਨਸ਼ਾਹ ਬਣ ਜਾਂਦਾ ਹੈ। ਏਡੇ ਵਡੇਰੇ ਕੈਨਵਸ ਵਾਲੀ ਤੇ ਵਖਰੇ ਰੂਪ ਵਾਲੀ ਰਚਨਾ ਦਾ ਨਿਰੋਲ ਕਵਿਤਾ ਨਾਲ ਮੁਕਾਬਲਾ ਯੋਗ ਨਹੀਂ ਜਾਪਦਾ। ਉਂਞ ਵੀ ਇਹ ਦੋਵੇਂ ਪੁਸਤਕਾਂ ਇਕੋ ਸਮੇਂ ਦੀ ਰਚਨਾ ਹਨ। ਇਹਨਾਂ ਦੀ ਸਮਤਾ ਵਿਚ ਭਿੰਨਤਾ ਹੈ ਤੇ ਭਿੰਨਤਾ ਵਿਚ ਸਮਤਾ। 'ਜਲ ਭਰਮ ਜਲ' ਦੀ ਕਵਿਤਾ 'ਮੇਰੇ ਮੌਸਮ ਦੀ ਵਾਰੀ' ਨਾਲੋਂ ਓਨੀ ਹੀ ਵਖਰੀ, ਅਗੇਰੀ ਗੱਲ ਹੈ ਜਿੰਨੀ 'ਮੇਰੇ ਮੌਸਮ ਦੀ ਵਾਰੀ' 'ਸ਼ਹਿਰ ਜੰਗਲੀ ਹੈ' ਨਾਲੋਂ ......।

? ਰਵੀ ਤੇਰੀ, ਆਹਲੂਵਾਲੀਆ ਤੇ ਕਮਲ ਦੀ ਕਵਿਤਾ ਵਿਚ ਕੋਈ ਅੰਤਰ ? ਕਈ ਵਾਰ ਤਾਂ ਤਿੰਨਾਂ ਦੀਆਂ ਕਵਿਤਾਵਾਂ ਅਜਿਹੀਆਂ ਹੁੰਦੀਆਂ ਹਨ ਕਿ ਜੇ ਕਿਸੇ ਦਾ ਨਾਮ ਨਾ ਲਈਏ ਤਾਂ ਇਹ ਨਿਰਣਾ ਕਰਨਾ ਮੁਸ਼ਕਲ ਹੋ ਜਾਂਦਾ ਹੈ ਕਿ ਇਹ ਰਚਨਾ ਕਿਸਦੀ ਹੈ......ਤੇਰੀ, ਆਹਲੂਵਾਲੀਆ ਜਾਂ ਕਮਲ ਦੀ ?

—ਇਹ ਅੰਤਰ ਜੀਵਨ-ਸ਼ੈਲੀ ਦਾ ਅੰਤਰ ਹੈ। ਇਕ ਸਮੇਂ ਵਿਚ ਰਹਿੰਦਿਆਂ ਹੋਇਆਂ ਸਾਡੇ ਵਿਚ ਸਮਤਾ ਦਾ ਆਉਣਾ ਕੁਦਰਤੀ ਗੱਲ ਹੈ, ਪਰ ਦੋ ਵਖਰੇ ਵਖਰੇ ਵਿਅਕਤੀ ਅਤੇ ਵਜੂਦ ਹੁੰਦੇ ਹਨ—ਸਾਡੇ ਵਿਚ ਵਖਰੇਵਾਂ ਵੀ ਓਨਾ ਜ਼ਰੂਰੀ ਤੇ ਕੁਦਰਤੀ ਹੈ। ਮੇਰੀ ਸ਼ੈਲੀ ਤੇ ਡਿਕਸ਼ਨ, ਸ਼ਬਦਾ-ਵਲੀ ਇਹਨਾਂ ਦੋਹਾਂ ਨਾਲੋਂ ਬਹੁਤ ਵੱਖ ਹੈ—ਜਦੋਂ ਕਿ ਇਹਨਾਂ ਦੋਹਾਂ ਦੀ ਬਹੁਤ ਨੇੜੇ ਹੈ—ਪਰ ਆਪੋ ਆਪਣੇ ਰੰਗ ਵਿਚ ਦੋਨੋਂ ਖ਼ੂਬ ਹਨ।

? ਰਵੀ ! ਤੂੰ ਆਪਣੇ 'ਸੁਾਗਤੀ ਸਮਾਰੋਹ' ਵਿਚ ਸਮਾਜਵਾਦ ਦੀ ਗੱਲ ਕੀਤੀ ਸੀ—ਹੁਣ ਤਕ ਦੀ ਤੇਰੀ ਕਵਿਤਾ ਵਿਚ ਇਸ ਦਾ ਪ੍ਰਗਟਾਓ ਕਿਵੇਂ ਹੋਇਆ ਹੈ ?

—ਸਾਰਤ੍ਰ ਜਿਸ ਨੂੰ ਅਸੀਂ ਅਸਤਿਤ੍ਵਵਾਦ ਦਾ ਪ੍ਰਮੁਖ ਵਿਅਕਤੀ ਮੰਨਦੇ ਹਾਂ ਵੀ ਮਾਰਕਸਵਾਦ ਨਾਲ ਆ ਜੁੜਿਆ ਹੈ। ਮਨੁੱਖਾ ਜੀਵਨ ਸੰਗਠਨ, ਰਾਜਨੀਤਕ, ਸਮਾਜਿਕ, ਅਰਥਚਾਰੇ ਨਾਲ ਸੰਬੰਧਤ ਅਜ ਤਕ ਦੇ ਸਭ ਦਰਸ਼ਨਾਂ ਵਿਚੋਂ ਮਾਰਕਸ-ਵਾਦ ਜਾਂ ਸਮਾਜਵਾਦ ਹੀ ਇਕ ਅਜਿਹਾ ਜੀਵਨ-ਦਰਸ਼ਨ ਹੈ ਜਿਸਨੂੰ ਮੈਂ ਜਨ-ਕਲਿਆਣ ਦੇ ਸਮਰੱਥ ਸਮਝਦਾ ਹਾਂ। ਇਸ ਤੋਂ ਅਗੇ ਵੀ ਕੋਈ ਦਰਸ਼ਨ ਹੈ ? ਜਾਂ ਹੋਵੇਗਾ ? ਜਾਂ ਸੰਭਵ ਹੈ ? ਇਸਦੀ ਤਲਾਸ਼ ਮੈਂ ਹੀ ਨਹੀਂ, ਦੁਨੀਆਂ ਦੇ ਬਹੁਤ ਸਾਰੇ ਲੇਖਕ ਤੇ ਚਿੰਤਕ ਕਰ ਰਹੇ ਹਨ। ਜਦ ਕਦੇ ਵੀ ਮੈਂ ਜੀਵਨ ਦੀਆਂ

ਵਰਤਮਾਨ ਕੀਮਤਾਂ ਸੰਬੰਧੀ ਉਪਭਾਮਤਾ ਜਾਂ ਨਿਰਾਸ਼ਾ ਪ੍ਰਗਟ ਕੀਤੀ ਹੈ ਤਾਂ ਉਸ ਵਿਚ ਪ੍ਰਤੀ ਧੁਨੀਆਂ ਦੇ ਮਾਧਿਅਮ ਦੁਆਰਾਂ ਇਹ ਸੁਝਾਅ ਵੀ ਸਹਿਜ ਰੂਪ ਵਿਚ ਆ ਗਿਆ ਹੈ ਕਿ ਅਜਿਹੇ ਸਮਾਜ ਤੇ ਜੀਵਨ ਦੀ ਹੋਣੀ ਬਦਲਣੀ ਪਵੇਗੀ, ਜਿਸ ਵਿਚ ਮਨੁਖ ਤੇ ਮਨੁਖਤਾ ਦਾ ਦਮ ਘੁਟਦਾ ਹੈ। 'ਨਾਇਕਹੀਣ ਯੁਗ, ਮੇਰਾ ਆਤਮ ਹਤਿਆ ਦਾ ਇਰਾਦਾ ਨਹੀਂ', ਵੀਅਤਨਾਮ ਵਿਚ ਮਾਈ ਹਵਾ, ਮੈਨੂੰ ਮੇਰਾ ਸਗਲਾ ਬਚਪਨ ਮੋੜ ਦਿਓ, ਥੌਰਨ ਟਰੀ, ਕਾਰਟੂਨ ਤੋਂ ਯਥਾਰਥ ਤਕ ਅਤੇ ਜਲ ਭ੍ਰਮ ਜਲ ਆਦਿ ਕਵਿਤਾਵਾਂ ਏਸ ਪ੍ਰਸੰਗ ਵਿਚ ਵਾਚੀਆਂ ਜਾ ਸਕਦੀਆਂ ਹਨ। 'ਜਲ ਭਰਮ ਜਲ' ਮੇਰੀ ਇਕ ਲੰਮੀ ਫੈਂਟਸੀ ਕਵਿਤਾ ਹੈ ਜਿਸ ਨੂੰ ਮੈਂ 'ਦਿਲ ਟ੍ਰਾਂਸਪਲਾਂਟ ਤੋਂ ਬਾਦ' (ਲੰਮੀ ਕਵਿਤਾ) ਦਾ ਸੀਕੁਅਲ (**Sequel**) ਸਮਝਦਾ ਹਾਂ।

? ਰਵੀ ਤੂੰ ਆਪਣੀ ਚਿੱਠੀ ਵਿਚ ਲਿਖਿਆ ਸੀ ਕਿ 'ਜਲ ਭਰਮ ਜਲ' ਇਕ ਨਵੀਂ ਚੀਜ਼ ਹੋਵੇਗੀ, ਤੂੰ ਇਹ ਦਾਅਵਾ ਕਿਸ ਸੰਦਰਭ ਵਿਚ ਕੀਤਾ ਸੀ ?

—ਵਿਸ਼ੇ...ਸ਼ੈਲੀ...ਰੂਪ-— ਆਵੇਸ਼-—ਸਥਿਤੀ—ਏਨੇ ਪੱਖਾਂ ਦੇ ਪ੍ਰਸੰਗ ਵਿਚ ਜੇ ਤੁਸੀਂ ਇਸ ਦਾ ਅਧਿਐਨ ਕਰੋ ਤਾਂ ਮੇਰਾ ਵਿਸ਼ਵਾਸ਼ ਹੈ ਕਿ ਤੁਸੀਂ ਏਸੇ ਤੱਥ ਦੇ ਸੱਚ ਤਕ ਪਹੁੰਚ ਜਾਉਗੇ (ਬੀਮਾਰ ਸਦੀ ਨੂੰ ਛੱਡ ਕੇ)

? ਤੇਰੀ ਕਲਮ ਦੀ ਨੋਕ ਹੇਠ ਇਸ ਵਕਤ ਕੀ ਕੀ ਹੈ ?

— ਇਸ ਸਮੇਂ ਮੈਂ ਹਮੇਸ਼ਾਂ ਵਾਂਗ ਕਹਾਣੀ, ਕਵਿਤਾ, ਸਫ਼ਰਨਾਮਾ ਲਿਖ ਰਿਹਾ ਹਾਂ। ਪਰ ਮੇਰੀ ਅੱਖ ਹਮੇਸ਼ਾਂ ਹੀ ਕਿਸੇ ਕਾਵਿ-ਨਾਟ ਜਾਂ ਨਾਵਲ ਉਤੇ ਰਹਿੰਦੀ ਹੈ। ਏਨ੍ਹਾਂ ਵਿਚੋਂ ਜਦ ਵੀ ਕੋਈ ਚੀਜ਼ ਲਿਖੀ ਗਈ ਤਾਂ ਤੁਹਾਨੂੰ ਇਕ ਵਾਰ ਫਿਰ 'ਬੀਮਾਰ ਸਦੀ' ਵਾਲਾ ਝਟਕਾ ਲਗੇਗਾ।

ਜੇ. ਸੀ. ਡੀ. ਏ. ਵੀ. ਕਾਲਜ
ਦਸੂਆ (ਹੁਸ਼ਿਆਰਪੁਰ)

## ਕਵਿਤਾ

- ਸਚਾਈ ਦਾ ਪਖ ਹੋਰ ਵੀ ਮਜ਼ਬੂਤ ਹੋ ਜਾਇਗਾ ਜੇ ਕਵਿਤਾ ਨੂੰ ਕਰਤੱਵ ਤੇ ਅਨੰਦ ਦਾ ਮਾਧਿਅਮ ਬਣਾਇਆ ਜਾਵੇ। —ਅਫ਼ਲਾਤੂਨ
- ਕਵਿਤਾ ਦਾ ਮਹਾਨ ਉਦੇਸ਼ ਹੈ ਕਿ ਇਹ ਫਿਕਰਾਂ ਤੋਂ ਛੁਟਕਾਰਾ ਦੁਆਉਣ ਤੇ ਲੋਕਾਂ ਦੇ ਵਿਚਾਰਾਂ ਨੂੰ ਉੱਨਤ ਕਰਨ ਵਾਲੀ ਮਿਤਰ ਬਣੇ। —ਕੀਟਸ
- ਕਵਿਤਾ ਦੁਨੀਆਂ ਦੀ ਉਹ ਸਾਂਝੀ ਜ਼ਬਾਨ ਹੈ ਜੋ ਦਿਲ, ਕੁਦਰਤ ਨਾਲ ਗੱਲਾਂ ਕਰਨ ਵੇਲੇ ਵਰਤਦਾ ਹੈ। —ਹੇਜ਼ਲਿਟ
- ਕਵਿਤਾ ਸੋਚਣਾ ਨਹੀਂ ਸਗੋਂ ਪਰਤੀਤ ਕਰਨਾ ਸਿਖਾਉਂਦੀ ਹੈ। —ਰਾਬਰਟਸਨ
- ਸ਼ਾਇਰੀ ਨੂੰ ਪੈਗੰਬਰੀ ਦਾ ਰੁੱਤਬਾ ਦਿੱਤਾ ਗਿਆ ਹੈ। ਜਦੋਂ ਦੇਸ਼ ਦੇ ਭਾਗ ਸੌਣੇ ਹੋਣ ਤਾਂ ਏਸ ਧਨ ਦਾ ਮੁੱਲ ਨਹੀਂ ਪੈਂਦਾ। —ਹਰਿੰਦਰ ਸਿੰਘ ਰੂਪ
- ਕਵਿਤਾ ਵਿਚ ਭਾਵਾਂ ਦੇ ਨਾਲ ਵਿਚਾਰ ਦੀ ਡੂੰਘਿਆਈ ਬੜੀ ਜ਼ਰੂਰੀ ਹੈ। —ਦੇਵਿੰਦਰ ਸਤਿਆਰਥੀ
- ਕਵਿਤਾ ਮੇਰੀ ਪਰਮੁਖ ਤਾਂਘ ਹੈ। ਕਵਿਤਾ ਲਿਖਣਾ ਮੈਂ ਧਰਮ ਬਰਾਬਰ ਸਮਝਦਾ ਹਾਂ। —ਅਖਤਰੁਲ ਇਮਾਨ
- ਲੋਕ ਪੁੱਛਦੇ ਹਨ, 'ਕਵਿਤਾ ਦਾ ਕੀ ਲਾਭ ਹੈ ? ਇਹ ਸੁਆਲ ਗੁਲਾਬ ਦਾ ਨਾਸ ਕਰ ਦੇਵੇਗਾ ਤੇ ਗੋਭੀ ਦੀ ਰਾਖੀ ਕਰੇਗਾ। —ਲੋਵਿਲ
- ਕਵਿਤਾ ਇਕ ਰੱਬੀ ਸ਼ੈ ਹੈ। ਰੱਬ ਨੇ ਆਪਣੇ ਅਵਤਾਰਾਂ ਨੂੰ ਕਵੀ ਬਣਾਇਆ। ਅਸੀਂ ਜਿੰਨੀ ਵਧੇਰੇ ਕਵਿਤਾ ਪੜ੍ਹਾਂਗੇ, ਰੱਬ ਦੇ ਉਨ੍ਹਾਂ ਹੀ ਵਧੇਰੇ ਨੇੜੇ ਹੋਵਾਂਗੇ। —ਬੈਲੇ
- ਕਵਿਤਾ, ਜੇਕਰ ਉਹ ਅਸਲੀ ਹੈ, ਉਸ ਦੌੜਾਉਣ ਵਾਲੀ ਕਾਰ ਵਰਗੀ ਨਹੀਂ ਹੋ ਸਕਦੀ ਜੋ ਅੰਨ੍ਹੇਵਾਹ ਨੀਅਤ ਰਾਹ ਤੇ ਸਰਪਟ ਭੱਜੀ ਜਾ ਰਹੀ ਹੁੰਦੀ ਹੈ, ਸਗੋਂ ਉਹ ਐਂਬੂਲੈਂਸ ਗਡੀ ਵਰਗੀ ਹੁੰਦੀ ਹੈ ਜੋ ਕਿਸੇ ਦੀ ਸਹਾਇਤਾ ਲਈ ਦੌੜ ਕੇ ਜਾਂਦੀ ਹੈ। —ਕਿਰਸਾਨੋਵ (ਰੂਸੀ ਕਵੀ)

ਘਣਤਰਾਂ :

# ਮੇਰੇ ਪਿਆਰੇ ਪ੍ਰਦੇਸੀ ਜੀ

—ਦਲਬੀਰ

ਮੈਂ ਆਪਣੇ ਕਮਰੇ ਵਿਚ ਬੈਠਾ ਇਕ ਬਹੁਤ ਹੀ ਗੰਭੀਰ ਮਸਲੇ ਬਾਰੇ ਵਿਚਾਰ ਕਰ ਰਿਹਾ ਸਾਂ। ਇਸ ਵਿਚ ਹੱਸਣ ਵਾਲੀ ਕਿਹੜੀ ਗੱਲ ਹੋਈ, ਮੈਂ ਗੰਭੀਰ ਮਸਲੇ ਵਿਚਾਰ ਹੀ ਨਹੀਂ ਸਕਦਾ ਕਿਤੇ ? ਜ਼ਰੂਰ ਵਿਚਾਰ ਸਕਦਾ ਹਾਂ। ਤੇ ਇਹ ਗੰਭੀਰ ਮਸਲਾ ਏਨਾ ਗੰਭੀਰ ਸੀ ਕਿ ਜਿਸ ਦੀ ਹਾਲੇ ਤਕ ਦੁਨੀਆਂ ਦਾ ਕੋਈ ਵੀ ਖੋਜੀ ਵਿਗਿਆਨੀ ਮਨੋਵਿਗਿਆਨੀ ਸੂਹ ਨਹੀਂ ਕਢ ਸਕਿਆ, ਭੇਤ ਨਹੀਂ ਪਾ ਸਕਿਆ। ਤੇ ਮਸਲਾ ਇਹ ਸੀ ਕਿ ਕੁਦਰਤ ਨੇ ਦਰਖਤਾਂ ਨੂੰ ਤਾਂ ਜ਼ਮੀਨ ਵਿਚ ਸਿਰ ਭਾਰ ਗੱਡ ਦਿਤਾ, ਪਰ ਬੰਦਿਆਂ ਨੂੰ ਇੰਜ ਖੁਲ੍ਹੇ ਕਿਉਂ ਛਡ ਦਿਤਾ ਜਿਵੇਂ ਗੰਜੂ ਪੰਡਤ ਆਪਣੀ ਦਾਨ ਵਿਚ ਮਿਲੀ ਵੱਛੀ ਨੂੰ ਹਰ ਜਜਮਾਨ ਦੇ ਖੇਤ ਵਿਚ ਚਰਨ ਲਈ ਛਡ ਦਿੰਦਾ ਹੈ ?

ਇਸ ਗੰਭੀਰ ਮਸਲੇ ਬਾਰੇ ਮੈਂ ਪਿਛਲੇ ਘੰਟੇ ਡੇਢ ਘੰਟੇ ਤੋਂ ਵਿਚਾਰ ਕਰ ਰਿਹਾ ਸਾਂ। ਰੇਡੀਉ ਹੌਲੀ ਹੌਲੀ ਵੱਜ ਰਿਹਾ ਸੀ ਤੇ ਆਲ ਇੰਡੀਆ ਰੇਡੀਉ ਜਲੰਧਰ ਤੋਂ ਬੜਾ ਮਿਠਾ ਮਿਠਾ ਸੰਗੀਤ ਵਜ ਰਿਹਾ ਸੀ (ਜਲੰਧਰ ਰੇਡੀਉ ਨੂੰ ਭੁੱਲ ਭੁਲੇਖੇ ਸੁਣਨ ਵਾਲੇ ਸਜਣ ਮੇਰੇ ਇਸ ਝੂਠ ਨੂੰ ਅਣਗੌਲਿਆਂ ਕਰ ਦੇਣ)। ਮੈਂ ਸੋਚ ਰਿਹਾ ਸਾਂ ਕਿ ਜਿਵੇਂ ਨਿਊਟਨ ਨੂੰ ਧਰਤੀ ਦੀ ਖਿੱਚ ਦੇ ਸਿਧਾਂਤ ਦਾ ਪਤਾ ਸੇਬ ਡਿਗਣ ਨਾਲ ਲਗਾ ਸੀ, ਓਵੇਂ ਹੀ ਇਸ ਮਸਲੇ ਦੇ ਹੱਲ ਲਈ ਮੈਨੂੰ ਵੀ ਸੇਬ ਦੇ ਦਰਖਤ ਹੇਠ ਲੰਮਾ ਪੈਣਾ ਪਵੇਗਾ। ਪਰ ਸੇਬ ਦਾ ਦਰਖਤ, ਤੇ ਫੇਰ ਉਹ ਵੀ ਸੇਬ ਦੇ ਫਲਾਂ ਨਾਲ ਲੱਦਿਆ ਹੋਇਆ ਦਰਖਤ ਕਿਥੋਂ ਆਵੇ ? ਆਖਰ ਇਕ ਬਹੁਤ ਹੀ ਵਧੀਆ ਤਰਕੀਬ ਦਿਮਾਗ ਵਿਚ ਆਈ। ਆਹਾ ! ਕਿਆ ਕਹਿਣੇ। ਬਹੁਤ ਖ਼ੂਬ !

...ਪਰ ਸਤਿਆਨਾਸ ! ਸਭ ਕੁਝ ਢਹਿ ਢੇਰੀ ਹੋ ਗਿਆ। ਰੇਡੀਓ ਨੇ ਸਾਰੀ ਕੀਤੀ ਕੱਤਰੀ ਤੇ ਮਿੱਟੀ ਪਾ ਦਿਤੀ। ਘਰੜ ਘਰੜ ਵਰਗੀ ਆਵਾਜ਼ ਵਾਲੀ ਅਨਾਊਂਸਰ ਬੀਬੀ ਨੇ ਐਲਾਨ ਕੀਤਾ।

"ਹੁਣ ਤੁਸੀਂ ਪੰਜਾਬੀ ਦੇ ਮਸ਼ੂਰ ਗੈਇਕ, ਪੰਜਾਬ ਦੇ ਬੜੇ ਗੁਲਾਮ ਅਲੀ ਖਾਂ ਤੇ ਨੌਜਵਾਨ ਕਵੀ ਸ੍ਰੀ ਦੇਸਾ ਸਿੰਘ ਪ੍ਰਦੇਸੀ ਪਾਸੋਂ ਪੰਜਾਬੀ ਗੀਤ ਸੁਣੋਗੇ।" ਮੈਂ ਪ੍ਰਦੇਸੀ ਸਾਹਿਬ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਭਾਰੀ ਭਰਕਮ ਸਰੀਰ (ਬਹੁਤਾ ਭਾਰਾ ਵੀ ਨਹੀਂ—ਪਰ ਜਦੋਂ ਕਿਸੇ ਦੀ ਬਦਖੋਹੀ ਤੇ ਟਿੱਚਰਬਾਜ਼ੀ ਹੀ ਕਰਨੀ ਹੋਵੇ ਤਾਂ ਥੋੜਾ ਵਧਾ ਚੜ੍ਹਾ ਕੇ ਵੀ ਕਹਿ ਲਿਆ ਜਾਵੇ ਤਾਂ ਸਰ ਹੀ ਜਾਂਦੈ, ਕਿਉਂ ਸਰ ਜਾਂਦਾ ਕਿ ਨਹੀਂ ?). ਸਿਰ ਉਤੇ ਘੋਟਵੀਂ ਪੱਗ, ਸਿਮਕੋ ਹੇਅਰ ਫਿਕਸਰ ਨਾਲ ਪਰੈਸ ਕੀਤੀ ਦਾੜ੍ਹੀ ਅਤੇ ਸਰੀਰ ਵਰਗੀ ਭਾਰੀ ਭਰਕਮ ਆਵਾਜ਼। ਜਦੋਂ ਬੋਲਦਾ, ਮਾਈਕ ਦਾ ਸੀਨਾ ਪਾਟਣ ਨੂੰ ਕਰਦਾ ਅਤੇ ਸਰੋਤਿਆਂ ਦਾ ਦਿਲ ਧਰਤ ਵਿਚ ਗਰਕ ਹੋਣ ਨੂੰ। ਪਰ ਪ੍ਰਦੇਸੀ ਸਾਹਿਬ ਹਨ ਕਿ ਗਾਈ ਹੀ ਜਾਣਗੇ ਤੇ ਫੇਰ ਆਸ ਰਖਣਗੇ ਕਿ ਦਿਲੋਂ ਦਿਲ ਗਾਲ੍ਹ ਕੱਢ ਰਹੀ ਜਨਤਾ ਉਨ੍ਹਾਂ ਦੇ ਗਾਇਨ ਦੀ ਦਾਦ ਦੇਵੇਗੀ।

ਪ੍ਰਦੇਸੀ ਸਾਹਿਬ ਉਂਜ ਦੁਨੀਆਂਦਾਰੀ ਵਜੋਂ ਬਹੁਤ ਸਿਆਣੇ ਹਨ। ਕਿਤੇ ਵੀ ਕੋਈ ਸਮਾਗਮ ਹੋ ਜਾਵੇ, ਉਹ ਕੁਰਸੀ-ਧਾਰਕ ਵਿਅਕਤੀ ਦੇ ਮਾਣ ਵਿਚ ਸਭ ਤੋਂ ਪਹਿਲਾਂ ਪ੍ਰੋ: ਮੋਹਨ ਸਿੰਘ ਮਾਹਰ ਦਾ ਲਿਖਿਆ ਗੀਤ "ਨੀ ਅੱਜ ਕੋਈ ਆਇਆ ਸਾਡੇ ਵਿਹੜੇ" ਗਾਉਣਗੇ। ਫੇਰ ਆਪਣਾ ਤਿਆਰ ਕੀਤਾ ਗੀਤ ਪੇਸ਼ ਕਰਨਗੇ, ਜਿਸ ਨੂੰ ਜੇਕਰ ਕਸੀਦਾ ਕਹਿ ਲਿਆ ਜਾਵੇ ਤਾਂ ਠੀਕ ਰਹੇਗਾ। ਤੇ ਦਿਲਚਸਪ ਗੱਲ ਇਹ ਹੈ ਕਿ ਉਹ ਅੰਤ ਵਿਚ ਸਿਰਫ ਨਾਮ ਹੀ ਬਦਲਦੇ ਹਨ — ਗੀਤ ਉਹੀ ਰਹੇਗਾ। ਬੜੇ ਕਾਰੋਬਾਰੀ ਹਨ ਆਪਣੇ ਪ੍ਰਦੇਸੀ ਭਾ ਜੀ।

ਉਨ੍ਹਾਂ ਬਾਰੇ ਇਕ ਬਹੁਤ ਹੀ ਦਿਲਚਸਪ ਕਿੱਸਾ ਯਾਦ ਆਉਂਦਾ ਹੈ। ਇਕ ਵਾਰ ਜਲੰਧਰ ਦੇ ਸਕਾਈ ਲਾਰਕ ਹੋਟਲ ਵਿਚ ਕਿਸੇ ਸਭਾ ਵਲੋਂ ਪੰਜਾਬੀ ਦੇ ਇਕ ਸਾਹਿਤ-ਕਾਰ ਨੂੰ, ਜਿਹੜਾ ਅਜ ਕਲ੍ਹ ਬੰਬਈ ਵਿਚ ਰਹਿੰਦਾ ਹੈ, ਪਾਰਟੀ ਦਿਤੀ ਗਈ। ਸਬੱਬੀ ਉਹ ਸਾਹਿਤਕਾਰ ਤੁਹਾਡੇ ਇਸ ਖ਼ਾਦਮ ਦਾ ਵੀ ਮਿਤਰ ਸੀ। ਸਟੇਜ ਸਕੱਤਰ ਸਾਹਿਬ ਨੇ ਉਠਕੇ ਸ੍ਰੀ ਪ੍ਰਦੇਸੀ ਜੀ ਦਾ ਨਾਮ ਪੇਸ਼ ਕੀਤਾ। ਪ੍ਰਦੇਸੀ ਸਾਹਿਬ ਉਠੇ ਅਤੇ ਆਪਣੀ ਭਾਰੀ ਨਜ਼ਾਕਤ ਨਾਲ ਆਪਣੀ ਭਾਰੀ ਭਰਕਮ ਤਸ਼ਰੀਫ ਸਟੇਜ ਤੇ ਲਿਆ ਕੇ ਫੁਰਮਾਉਣ ਲਗੇ :

"ਹਾਜ਼ਰੀਨ, ਅੱਜ ਸ਼੍ਰੀਮਾਨ ਫਲਾਣਾ ਜੀ ਦੇ ਸਨਮਾਨ ਵਿਚ ਇਹ ਪਾਰਟੀ ਹੋ ਰਹੀ ਹੈ ਮੈਂ ਉਨ੍ਹਾਂ ਨੂੰ ਕਾਫੀ ਚਿਰ ਤੋਂ ਜਾਣਦਾ ਹਾਂ। ਦਰਅਸਲ ਪਹਿਲਾਂ ਮੈਨੂੰ ਮਾਫੀ ਮੰਗਣੀ ਚਾਹੀਦੀ ਸੀ ਕਿਉਂਕਿ ਮੈਂ ਲੇਟ ਪੁਜਾ ਹਾਂ। ਪਰ ਦਰਅਸਲ ਮੈਂ ਇਨ੍ਹਾਂ ਸ਼੍ਰੀਮਾਨ......ਜੀ ਦੀ ਕਵਿਤਾ, ਨਹੀਂ, ਮੁਆਫ਼ ਹੋਵੇ ਗਜ਼ਲ ਲੱਭਦਾ ਰਿਹਾ ਹਾਂ, ਜਿਹੜੀ ਇਨ੍ਹਾਂ ਖ਼ੁਦ ਮੈਨੂੰ ਆਪਣੇ ਹੱਥਾਂ ਨਾਲ ਲਿਖ ਕੇ ਦਿਤੀ ਸੀ। ਆਖਰਕਾਰ ਬਹੁਤ ਕੋਸ਼ਿਸ਼ਾਂ ਕਰਨ ਦੇ ਮਗਰੋਂ ਉਹ ਮੈਨੂੰ ਲੱਭੀ ਤੇ ਮੈਂ ਨਸ਼ਾ ਆਇਆ।"

ਤੇ ਫੇਰ ਦੇਸਾ ਸਿੰਘ ਪ੍ਰਦੇਸੀ ਨੇ ਇਕ ਗ਼ਜ਼ਲ ਸੁਣਾਈ, ਜਿਸ ਦੇ ਕਾਫੀਏ ਦੀਆਂ ਟੰਗਾਂ ਦੀ ਸੇਧ ਪਤਾ ਕਰਨਾ ਗ਼ਜ਼ਲ ਦੇ ਕਿਸੇ ਸ਼ਹਿਨਸ਼ਾਹ ਦਾ ਹੀ ਕੰਮ ਹੋ ਸਕਦਾ ਹੈ, ਹਮਾਤੜ ਧਮਾਤੜ ਦਾ ਨਹੀਂ। ਬਾਦ ਵਿਚ ਉਕਤ ਸਾਹਿਤਕਾਰ ਮਿੱਤਰ ਕਹਿੰਦਾ ਸੁਣਿਆ ਗਿਆ ਕਿ ਜਿਹੜੀ ਗ਼ਜ਼ਲ ਸ੍ਰੀ ਪ੍ਰਦੇਸੀ ਨੇ ਸੁਣਾਈ ਸੀ, ਉਸ ਦਾ ਸਿਰਫ ਇਕ ਸ਼ਿਅਰ ਹੀ ਉਸਦਾ ਲਿਖਿਆ ਸੀ ਤੇ ਉਹ ਵੀ ਅੱਧਾ ਗਲਤ ਸੀ। ਅਸ਼ਕੇ ਪ੍ਰਦੇਸੀ ਸਾਹਿਬ ਦੇ ਪਈ ਪਰਵਾਹ ਨਹੀਂ ਕੀਤੀ ਤੇ ਸਭ ਦੇ ਅੱਖੀਂ ਘੱਟਾ—ਮਾਫ ਕਰਨਾ, ਘੱਟਾ ਨਹੀਂ—ਗ਼ਜ਼ਲ ਪਾ ਦਿਤੀ।

ਇਕ ਹੋਰ ਕਿੱਸਾ ਬਹੁਤ ਦਿਲਚਸਪ ਹੈ। ਇਕ ਵਾਰ ਪ੍ਰਦੇਸੀ ਸਾਹਿਬ ਦੇ ਚਿੱਤ ਵਿਚ ਆਈ ਕਿ ਪੜੇ ਪਰੋਗਰਾਮ ਦੇ ਕੇ ਬਹੁਤਾ ਗੁਜ਼ਾਰਾ ਨਹੀਂ ਹੁੰਦਾ, ਸੋ ਕਿਤੇ ਸਰਕਾਰੀ ਮਹਿਕਮੇ ਵਿਚ ਨੌਕਰੀ ਕਰ ਲਈ ਜਾਵੇ। ਨਾਲੇ ਪੁੰਨ ਨਾਲੇ ਫਲੀਆਂ। ਸੋ ਉਹਨਾਂ ਉਸ ਮਹਿਕਮੇ ਦੇ ਮੁਖੀ ਦੀ ਪੁਸਤਕ ਫੜੀ ਅਤੇ ਉਸ ਦੇ ਮੂਹ ਬੈਠ ਕੇ ਨਾਲ ਪੜ੍ਹੀ ਜਾਵੇ ਤੇ ਨਾਲ ਉਸ ਦੇ ਸ਼ੇਅਰਾਂ ਦੀ ਤੁਕੀ-ਬੇਤੁਕੀ ਦਾਦ ਦੇਈ ਜਾਵੇ। ਉਹ ਮੁਖੀ ਬੜਾ ਪਰੇਸ਼ਾਨ—ਪਰ ਨਾਲ ਪੰਜਾਬ ਦੇ ਏਨੇ ਵੱਡੇ ਗਾਇਕ ਨੂੰ ਚੁੱਪ ਕਰਨ ਲਈ ਵੀ ਨਾ ਕਹਿ ਸਕੇ। ਜਦੋਂ ਰਾਤ—ਪਾਰਟੀ ਅਖੀਰ ਤੇ ਸੀ ਤਾਂ ਸਾਡੇ ਗਾਇਕ ਜੀ ਨੇ ਮਲਕੜੇ ਜਿਹੇ ਮੁਖੀ ਦੇ ਕੰਨ ਵਿਚ ਕਿਹਾ, "ਜੇ ਤੁਸੀਂ ਇਜਾਜ਼ਤ ਦਿਉ ਤਾਂ ਮੈਂ ਅਰਜ਼ੀ ਭੇਜ ਦੇਵਾਂ?" ਅਰਜ਼ੀ ਤਾਂ ਉਸ ਕੀ ਭੇਜਣੀ ਸੀ ਤੇ ਨੌਕਰੀ ਕੀ ਪਰਾਪਤ ਕਰਨੀ ਸੀ, ਉਹ ਵਿਚਾਰਾ ਰਾਤ-ਪਾਰਟੀਆਂ ਤੋਂ ਵੀ ਗਿਆ।

ਇਸ ਤਰ੍ਹਾਂ ਦੇ ਕਈ ਸਾਕੇ ਹਨ, ਪਰ ਸਭ ਤੋਂ ਵੱਡਾ ਸਾਕਾ ਤਾਂ ਉਨ੍ਹਾਂ ਦਾ ਗਾਉਣ ਢੰਗ ਹੈ। ਨਾ ਤਾਲ, ਨਾ ਲੈਅ ਨਾ ਰਾਗ ਦੀ ਸਮਝ, ਨਾ ਸੰਗੀਤ ਦੀ। ਲੰਮੀ ਹੇਕ ਲਾਉਣੀ ਆਉਂਦੀ ਹੈ।

ਤੇ ਜਦੋਂ ਰੇਡੀਉ ਦੀ ਅਨਾਊਂਸਰ ਬੀਬੀ ਨੇ ਸ੍ਰੀ ਦੇਸਾ ਸਿੰਘ ਪ੍ਰਦੇਸੀ ਦਾ ਨਾਂ ਬੋਲਿਆ ਤਾਂ ਮੇਰੇ ਦਿਮਾਗ ਦੇ ਸਾਰੇ ਕਪਾਟ ਬੰਦ ਹੋ ਗਏ ਅਤੇ ਮੇਰੀਆਂ ਗੰਭੀਰ ਸੋਚਾਂ ਉਡ ਪੁੱਡ ਕੇ ਛਾਈ ਮਾਈਂ ਹੋ ਗਈਆਂ। ਜਿੰਨੇ ਚਿਰ ਨੂੰ ਮੈਂ ਸੁਰਤ ਵਿਚ ਆ ਕੇ ਉਠ ਰੇਡੀਉ ਬੰਦ ਕਰਾਂ, ਪ੍ਰਦੇਸੀ ਸਾਹਿਬ ਇਹ ਸਤਰਾਂ ਗਾ ਕੇ ਸੁਣਾ ਵੀ ਗਏ।

'ਦਿਲ ਕੀਤਾ ਦਿਲਦਾਰ ਹਵਾਲੇ,
ਪੁੱਠੇ ਤੇਰੇ ਹੋ ਗਏ ਚਾਲੇ,
ਜਮਾਂ ਖੋਰੀ ਦੇ ਇਸ ਯੁੱਗ ਅੰਦਰ
ਕਿਉਂ ਕੱਢੇਂ ਪਿਆ ਤੂੰ ਦਿਵਾਲੇ।

ਏਨਾ ਕੁ ਸੁਣ ਕੇ ਹੀ ਮੈਨੂੰ ਮੇਰੇ ਉਸ ਗੰਭੀਰ ਸਵਾਲ ਦਾ ਹੱਲ ਸਮਝ ਆ ਗਿਆ। ਤੇ ਮੈਨੂੰ ਦਰਖਤਾਂ ਤੇ ਬੜਾ ਹੀ ਤਰਸ ਆਇਆ ਜਿਹੜੇ ਪ੍ਰਦੇਸੀ ਸਾਹਿਬ ਵਰਗੇ ਕਿਸੇ ਗਾਇਕ ਤੋਂ ਭੱਜ ਕੇ ਬਚ ਹੀ ਨਹੀਂ ਸਕਦੇ। ਆਦਮੀ ਤਾਂ ਬਹੁਤ ਚੰਗੀ ਤਰ੍ਹਾਂ ਬਚ ਸਕਦਾ ਹੈ। ਤੇ ਹੁਣ ਮੈਂ ਬਸ ਕਰਦਾ ਹਾਂ ਕਾਫੀ ਨੀਂਦ ਆ ਰਹੀ ਹੈ। ਸਵੇਰੇ ਉਠ ਕੇ ਕੰਮ ਤੇ ਵੀ ਜਾਣਾ ਹੈ। ਨਾਲੇ ਮੈਂ ਤੁਹਾਡਾ ਬੱਧਾ ਤਾਂ ਨਹੀਂ ਹੋਇਆ ਪਈ ਐਵੇਂ ਦਿਮਾਗ-ਘਸਾਈ ਕਰੀ ਜਾਵਾਂ। ਅਛਾ ਸ਼ੁਭ-ਰਾਤਰੀ।

# 101 ਵਾਂ ਹਰਿਵਲਭ ਸੰਗੀਤ ਸੰਮੇਲਨ ਜਲੰਧਰ

ਪ੍ਰੋ: ਜੋਗਿੰਦਰ ਬਾਵਰਾ
ਗੋ: ਕਾਲਜ ਆਫ਼ ਐਜੂਕੇਸ਼ਨ ਜਲੰਧਰ

ਇਸ ਵਰ੍ਹੇ ਹਰਿਵਲੱਭ ਸੰਗੀਤ ਸੰਮੇਲਨ ਨੇ ਇਕ ਸਦੀ ਪੂਰੀ ਕਰਕੇ ਦੂਜੀ ਵਿਚ ਪੈਰ ਰਖਿਆ। ਇਸ ਲਈ ਇਸ ਸਾਲ ਪਹਿਲੇ ਸਾਲਾਂ ਨਾਲੋਂ ਕੁਝ ਵਧੇਰੇ ਦਿਨਾਂ ਤਕ ਪਰੋਗਰਾਮ ਚਲਾਇਆ ਗਿਆ। ਪਹਿਲੀ ਜਨਵਰੀ ਸਾਲ ਦਾ ਪਹਿਲਾ ਦਿਨ ਸੂਰਜ ਦੀ ਪਹਿਲੀ ਕਿਰਨ ਇਕ ਨਵਾਂ ਸੰਗੀਤਮਈ ਸੰਦੇਸ਼ ਲੈ ਕੇ ਜਲੰਧਰ ਦੇ ਦੇਵੀ ਤਲਾਬ ਤੇ ਉਦਯ ਹੋਈ ਤੇ ਵੈਦਿਕ ਰੀਤੀ ਨਾਲ ਹਵਨ ਕੀਤਾ ਗਿਆ। ਪਹਿਲੀ ਮਹਿ-ਫਲ ਰਾਤ ਨੂੰ ਆਰੰਭ ਹੋਈ ਤੇ 9 ਜਨਵਰੀ ਰਾਤ ਤਕ ਕਈ ਮਹਿਫਲਾਂ ਹੋਈਆਂ।

ਸਰਬ ਸ੍ਰੀ ਕਮਾਰ ਗੰਧਰਵ, ਸੋਹਣ ਸਿੰਘ, ਰਸਿਕ ਲਾਲ ਅੰਧਾਰੀਆ, ਲਕਸ਼ਮੀ ਸ਼ੰਕਰ, ਜਸ ਰਾਜ, ਮਹੁੰਮਦ ਹੁਸੈਨ ਸਰ ਆਹੰਗ, ਮੁਨੱਵਰ ਅਲੀ, ਗੰਗੂ ਬਾਈ ਹੰਗਲ ਸੁੰਨਦਾ ਪਟਨਾਇਕ, ਮਨੋਹਰ ਲਾਲ ਆਦਿ (ਗਾਇਕ) ਰਵੀ ਸ਼ੰਕਰ, ਵਲਾਇਤ ਖਾਂ, ਅਮਜਦ ਅਲੀ ਖਾਂ, ਸੁਜਾਤ ਖਾਂ, ਨਿਸ਼ਾਤ ਖਾਂ, (ਸਿਤਾਰ, ਸਰੋਦ) ਜ਼ੈਡ-ਐਮ ਡਾਗੁਰ (ਰੁਦਰ ਵੀਣਾ) ਜ਼ਾਕਰ ਹੁਸੈਨ, ਸ਼ਾਮਤਾ ਪ੍ਰਸ਼ਾਦ, ਮਨਮੋਹਨ ਸਿੰਘ, ਅਲ੍ਹਾ ਰਖਾ ਖਾਂ, ਮੋਹਨ ਸਿੰਘ ਰਮਾਕਾਂਤ (ਤਬਲਾ ਵਾਦਕ)

ਐਮ ਰਾਜਨ (ਵਾਇਲਨ) ਅਤੇ ਅਨੰਤ ਲਾਲ (ਸ਼ਹਿਨਾਈ) ਆਦਿ ਕਲਾਕਾਰਾਂ ਨੇ ਭਾਗ ਲਿਆ।

ਪਹਿਲੇ ਦੋ ਦਿਨ ਹਰਿਵਲੱਭ ਦੇ ਪ੍ਰੋਗਰਾਮ ਹੋਏ। ਸ੍ਰੀ ਕੁਮਾਰ ਗੰਧਰਵ, ਸ੍ਰੀ ਸੋਹਨ ਸਿੰਘ, ਅਨੰਤ ਲਾਲ ਅਤੇ ਰਾਮ ਨਾਰਾਇਣ ਸਾਰੰਗੀਵਾਦਕ ਨੇ ਭਾਗ ਲਿਆ। ਪੰਡਾਲ ਬਹੁਤਾ ਨਹੀਂ ਸੀ ਭਰਿਆ। ਅਗਲੇ ਦੋ ਦਿਨ ਭਾਵ 3, 4 ਜਨਵਰੀ ਨੂੰ ਹਰਿਵਲਭ ਬੰਦ ਰਿਹਾ ਤੇ ਨਵਾਂ ਸਿਲਸਿਲਾ ਸ਼ੁਰੂ ਹੋਇਆ। ਸੰਗੀਤ ਦੀ ਪ੍ਰਸਿਧ ਸਟੇਜ ਕਾਲਜਾਂ ਦੇ ਮੁਕਾਬਲੇ ਦਾ ਮੰਚ ਬਣ ਗਿਆ। ਪੰਡਾਲ ਵਿਚ ਗਿਣਤੀ ਦੇ ਸਰੋਤੇ ਹੀ ਨਜ਼ਰ ਆਉਂਦੇ ਸਨ। ਇਕ ਵਾਰੀ ਤਾਂ ਨਾਲ ਦੇ ਸਕੂਲ ਚੋ ਨਿਕੇ ਨਿਕੇ ਬਚੇ ਹੀ ਫੜ ਕੇ ਬਿਠਾਏ ਗਏ ਪਰ ਉਹ ਕੀ ਜਾਨਣ ਰਾਗ ਕਿਸ ਬਲਾ ਦਾ ਨਾ ਹੈ। ਕਦੀ ਅੰਦਰ ਤੇ ਕਦੀ ਬਾਹਰ ਭਜਦੇ ਫਿਰਦੇ ਨਜ਼ਰ ਆਉਂਦੇ ਰਹੇ। ਪੰਡਾਲ ਵਿਚ ਧੂੜ ਉਠਦੀ ਰਹੀ। ਮੁਕਾਬਲੇ ਕਰਵਾਉਣਾ ਇਕ ਫ਼ੈਸ਼ਨ ਹੋ ਗਿਆ ਹੈ ਹਰਵਲਭ ਵੀ ਇਸ ਰੋਗ ਤੋਂ ਨਹੀਂ ਬਚਿਆ। ਪਹਿਲੇ ਦੂਜੇ ਨੰਬਰ ਦੇ ਵਿਦਿਆਰਥੀਆਂ ਨੂੰ ਮੈਡਲ ਦਿਤੇ ਗਏ ਜਿਸ ਦੀ ਕੀਮਤ 250 ਰੁਪਏ ਦਸੀ ਗਈ। 4 ਜਨਵਰੀ ਦੀ ਰਾਤ ਨੂੰ ਮੁਖ ਮੰਤਰੀ ਪੰਜਾਬ ਗਿਆਨੀ ਜ਼ੈਲ ਸਿੰਘ ਜੀ ਨੇ ਸਭਾ ਦੀ ਪ੍ਰਧਾਨਗੀ ਕੀਤੀ ਤੇ ਇਨਾਮ ਵੰਡੇ ਬਾਹਰੋਂ ਆਏ ਕਲਾਕਾਰਾਂ ਨੂੰ ਹਾਰ ਪਹਿਨਾ ਕੇ ਸਨਮਾਨਿਆ ਗਿਆ ਪਰ ਪੰਜਾਬ ਦੇ ਕਿਸੇ ਵੀ ਕਲਾਕਾਰ ਨੂੰ ਹਾਰ ਪਹਿਨਾਣ ਦੇ ਯੋਗ ਹੀ ਨਹੀਂ ਸਮਝਿਆ ਗਿਆ। ਕਿੰਨੀ ਕਦਰ ਹੈ ਪੰਜਾਬੀ ਕਲਾਕਾਰ ਦੀ ਉਸ ਦੇ ਆਪਣੇ ਪੰਜਾਬ ਵਿਚ। ਕੀ ਉਹ ਇੰਨੇ ਹੇਠਲੇ ਪਧਰ ਦੇ ਹਨ? ਜੇ ਅਜਿਹਾ ਹੈ ਤਾਂ ਉਹਨਾਂ ਨੂੰ ਸਟੇਜ ਤੇ ਕਿਉਂ ਆਉਣ ਦਿਤਾ? ਕੀ ਲੋਕਾਂ ਨੂੰ ਇਕਠਾ ਕਰਨਾ ਉਹਨਾਂ ਦਾ ਕੰਮ ਹੈ? ਜੇ ਪੰਜਾਬੀਆਂ ਨਾਲ ਇਸੇ ਤਰ੍ਹਾਂ ਹੁੰਦਾ ਰਿਹਾ ਤਾਂ ਕੀ ਪੰਜਾਬੀ ਕਲਾਕਾਰ ਉਨਤੀ ਕਰ ਸਕੇਗਾ? ਪੰਜਾਬ ਦੀ ਸਰਕਾਰ ਇਸ ਸਭਾ ਦੀ ਕਾਫੀ

ਦਿਲ ਖੋਲ ਕੇ ਮਦਦ ਕਰਦੀ ਹੈ । ਉਹ ਪੈਸਾ ਇਸ ਲਈ ਦਿਤਾ ਜਾਂਦਾ ਹੈ ਕਿ ਪੰਜਾਬ ਦਾ ਨਾਂ ਸੰਗੀਤ ਕਲਾ ਦੇ ਖੇਤਰ ਵਿਚ ਵੀ ਉਚਾ ਹੋਵੇ । ਪੰਜਾਬ ਦਾ ਨਾਂ ਤਾਂ ਉਦੋਂ ਹੀ ਉਚਾ ਹੋਵੇਗਾ ਜਦੋਂ ਪੰਜਾਬੀ ਕਲਾਕਾਰ ਅਪਣੀ ਕਲਾ ਪੇਸ਼ ਕਰੇਗਾ । ਕੀ ਪੰਜਾਬ ਵਿਚ ਕਲਾਕਾਰ ਨਹੀ ਹਨ ? ਹਨ...... ਮੈਨੂੰ ਨਜ਼ਰ ਆਉਂਦੇ ਹਨ । ਜੇ ਉਹਨਾਂ ਨੂੰ ਵੀ ਸਾਮਨੇ ਸਨਮਾਨ ਨਾਲ ਲਿਆਂਦਾ ਜਾਵੇ ਤਾ ਬੜੀ ਤੱਰਕੀ ਕਰ ਸਕਦੇ ਹਨ । ਪਰ ਘਰ ਦਾ ਜੋਗੀ ਜੋਗੜਾ ਹੁੰਦਾ ਹੈ । ਮੇਰਾ ਭਾਵ ਇਹ ਹੈ ਕਿ ਪੰਜਾਬ ਦੇ ਕਲਾਕਾਰਾਂ ਨੂੰ ਉਹਨਾਂ ਦੀ ਕਾਬਲੀਅਤ ਦੇ ਮੁਤਾਬਕ ਸਨਮਾਨ ਜਰੂਰ ਮਿਲਣਾ ਚਾਹੀਦਾ ਹੈ । ਜੇ ਉਹ ਮੰਚ ਤੇ ਨਹੀਂ ਆਉਣਗੇ ਤਾਂ ਲੋਕਾਂ ਨੂੰ ਪਤਾ ਕਿਵੇਂ ਲਗੇਗਾ ਬਾਹਰੋਂ ਵੀ ਬੁਲਾਏ ਜਾਨ ਅਤੇ ਪੰਜਾਬ ਦੇ ਕਲਾਕਾਰ ਵੀ ਵੀ ਸਾਮਨੇ ਲਿਆਂਦੇ ਜਾਨ, ਕਲਾਸੀਕਲ ਸੰਗੀਤ ਬੜਾ ਮੁਸ਼ਕਿਲ ਹੈ । ਬੜੀ ਮਿਹਨਤ ਮੰਗਦਾ ਹੈ ਸਿਖਣਾ ਹੀ ਬੜਾ ਔਖਾ ਹੈ । ਮਹਿਨਤ ਆਦਮੀ ਉਦੋਂ ਕਰਦਾ ਹੈ ਜਦੋਂ ਉਸ ਨੂੰ ਪਤਾ ਹੋਵੇ ਕਿ ਮੇਰੀ ਕੋਈ ਕੀਮਤ ਪਵੇਗੀ ਨਹੀਂ ਤਾਂ ਹਾਰ ਕੇ ਛਡ ਜਾਂਦਾ ਹੈ । ਹਰਿਵਲਭ ਉਤੇ ਪੰਜਾਬ ਦਾ ਪੈਸਾ ਖਰਚ ਹੁੰਦਾ ਹੈ ਭਾਵੇਂ ਲੋਕਾਂ ਵਲੋਂ ਤੇ ਭਾਵੇਂ ਸਰਕਾਰ ਵਲੋਂ ਮੰਨਿਆ ਪੰਜਾਬ ਦਾ ਹੀ ਧਨ ਜਾਵੇਗਾ । ਪੰਜਾਬ ਸਰਕਾਰ ਕਦੇ ਨਹੀਂ ਚਾਹੇਗੀ ਕਿ ਇਹ ਧਨ ਪੰਜਾਬੀਆਂ ਦੀ ਉਨਤੀ ਲਈ ਨਾਂ ਖਰਚ ਕੀਤਾ ਜਾਵੇ ।

5 ਜਨਵਰੀ ਤੋਂ 9 ਜਨਵਰੀ ਤਕ ਕਦੀ ਇਕ ਤੇ ਕਦੇ ਦੋ ਸਭਾਵਾਂ ਹੁੰਦੀਆਂ ਰਹੀਆਂ । ਪੰਡਿਤ ਰਵੀ ਸ਼ੰਕਰ ਜੀ ਅਤੇ ਉਸਤਾਦ ਵਲਾਇਤ ਖਾਂ ਸਾਹਿਬ, ਅੰਮ੍ਰਿਤ ਖਾਂ ਸਾਹਿਬ ਦਾ ਸਿਤਾਰ ਵਾਦਨ ਤੇ ਉਸਤਾਦ ਅਮਜਦ ਅਲੀ ਦਾ ਸਰੋਦ ਵਾਦਨ ਬੜਾ ਮਨ ਮੋਹਕ ਰਿਹਾ । ਪੰਡਿਤ ਜਸ, ਰਾਜ ਮੁਹੰਮਦ ਹੁਸੈਨ ਸਰਅਹੰਗਾ, ਅਤੇ ਮੁਨੱਵਰ ਅਲੀ ਅਤੇ ਸ਼੍ਰੀਮਤੀ ਲਖਸ਼ਮੀ ਸ਼ੰਕਰ ਦਾ ਗਾਇਨ ਬੜਾ ਸਫਲ ਰਿਹਾ । ਐਮ ਰਾਜਨ ਨੇ ਠਾਕੁਰ ਓਂਕਾਰ ਨਾਥ ਦਾ ਗਾਇਨ ਵਾਇਲਨ ਤੇ ਵਜਾ ਕੇ ਉਨ੍ਹਾਂ ਦੀ ਯਾਦ ਤਾਜ਼ਾ ਕਰ ਦਿਤੀ । ਇਹ ਇਥੇ ਪਹਿਲੀ ਵਾਰੀ ਹੀ ਆਏ ਸਨ । ਸ੍ਰੀ ਸ਼ਾਮਤਾ ਪ੍ਰਸ਼ਾਦ, ਅਲ੍ਹਾ ਰਖਾ ਅਤੇ ਜ਼ਾਕਿਰ ਹੁਸੈਨ ਦਾ ਤਬਲਾ ਬਹੁਤ ਪਸੰਦ ਕੀਤਾ ਗਿਆ ।

ਹਰਿਵਲਭ ਸੰਗੀਤ ਸੰਮੇਲਨ ਭਾਰਤ ਦਾ ਇਕ ਸਭ ਤੋਂ ਪੁਰਾਣਾ ਅਤੇ ਵਡਾ ਸੰਗੀਤ ਮੰਚ ਹੈ । ਇਸ ਦੀ ਖਿਆਤੀ ਬਾਹਰਲੇ ਦੇਸ਼ਾਂ ਵਿਚ ਵੀ ਪੁਜ ਚੁਕੀ ਹੈ । ਇਹ ਇਕ ਅਜੇਹੀ ਜਗ੍ਹਾ ਹੈ ਜਿਥੇ ਸੰਗੀਤ ਸੁਨਣ ਲੋਕ ਬੜੀ ਬੜੀ ਦੂਰੋਂ ਵੀ ਆਉਂਦੇ ਹਨ । ਭਾਰਤ ਵਿਚ ਕਈ ਸੰਗੀਤ ਸੰਮੇਲਨ ਹੁੰਦੇ ਹਨ । ਉਥੇ ਟਿਕਟਾਂ ਲਗਦੀਆਂ ਹਨ ਪਰ ਇਥੇ ਸਗੀਤ ਦਾ ਆਨੰਦ ਲੈਣ ਲਈ ਕੋਈ ਪੈਸਾ ਖਰਚ ਨਹੀਂ ਕਰਨਾ ਪੈਂਦਾ । ਇਸ ਦੀ ਦੇਖਾ ਦੇਖੀ ਪੰਜਾਬ ਦੇ ਕਈ ਸਥਾਨਾਂ ਤੇ ਸੰਮੇਲਨ ਹੋਣੇ ਸ਼ੁਰੂ ਹੋ ਗਏ । ਹਰਵਲਭ ਦਾ ਨਾਂ ਲੋਕਾਂ ਦੇ ਮਨਾਂ ਤੇ ਘਰ ਕਰ ਗਿਆ ਕਿ ਲੋਕ ਉਨ੍ਹਾਂ ਨੂੰ ਵੀ ਹਰਿਵਲਭ ਹੀ ਕਹਿੰਦੇ ਹਨ । ਸਮਾਚਾਰ ਪਤਰਾਂ ਨੇ ਇਸ ਨੂੰ ਬੜਾ ਯੋਗਦਾਨ ਦਿਤਾ ਹੈ, ਜਿਸ ਦੀ ਕੀਰਤੀ ਘਰ ਘਰ ਪਹੁੰਚਾ ਦਿਤੀ ਹੈ । ਜਿਵੇਂ ਜਿਵੇਂ ਸਮਾਂ ਬੀਤ ਰਿਹਾ ਹੈ ਸ੍ਰੋਤਿਆਂ ਵਿਚ ਡਸਿਪਲਨ ਆ ਰਿਹਾ ਹੈ । ਪਰ ਵਿਚ ਕੁਝ ਅਜਹੇ ਵੀ ਆਉਂਦੇ ਹਨ ਜੋ ਨਾ ਤਾਂ ਆਪ ਸੁਣਦੇ ਹਨ ਤੇ ਨਾਹੀਂ ਕੋਲ ਬੈਠਿਆਂ ਨੂੰ ਸੁਣਨ ਦਿੰਦੇ ਹਨ । ਸ਼ਾਇਦ ਉਹ ਇਕ ਮੇਲਾ ਸਮਝ ਕੇ ਆ ਜਾਂਦੇ ਹਨ । ਉਹਨਾਂ ਦਾ ਕੰਮ ਮੂੰਗਫਲੀ ਖਾਨਾ, ਗੱਪਾਂ ਮਾਰਣੀਆਂ ਜਾਂ ਕੋਈ Remarks ਦੇ ਕੇ ਹਸਨਾ ਤੇ ਹਸਾਉਣਾ । ਇਸ ਨਾਲ ਸੰਗੀਤ ਪ੍ਰੇਮੀਆਂ ਦੇ ਸੁਵਾਦ ਵਿਚ ਬੜੀ ਬਦਮਜ਼ਗੀ ਹੁੰਦੀ ਹੈ । ਪੰਡਾਲ ਵਿਚ ਵਖ ੨ ਬਲਾਕ ਬਣਾਏ ਜਾਂਦੇ ਹਨ । ਕੁਝ ਖਾਸ ਸ੍ਰੋਤਿਆਂ ਲਈ ਅਤੇ ਕੁਝ ਬੀਬੀਆਂ ਲਈ ਅਤੇ ਕੁਝ ਆਮ ਜਨਤਾ ਲਈ । ਆਮ ਜਨਤਾ ਦੇ ਬਲਾਕ ਲਈ ਪਾਸ ਦੀ ਲੋੜ ਨਹੀਂ ਹੁੰਦੀ । ਪਾਸ ਲਈ ਇਹ ਕੋਈ ਸ਼ਰਤ ਨਹੀਂ ਕਿ ਉਹ ਸੰਗੀਤ ਨੂੰ ਸਮਝਦਾ ਹੈ ਤੇ ਉਸ ਨੂੰ ਖਾਸ ਬਲਾਕ ਦਾ ਪਾਸ ਦਿਤਾ ਜਾਵੇ । ਵਿਸ਼ੇਸ਼ ਬਲਾਕ ਵਿਚ ਵੀ ਫੈਸ਼ਨ ਦੇ ਤੌਰ ਤੇ ਸੁਨਣ ਦੇ ਸ਼ੌਕੀਨ ਬੈਠੇ ਹੁੰਦੇ ਹਨ । ਪਰ ਉਹ ਕਲਾਕਾਰ ਦੀ ਕਲਾ ਤੇ ਦਾਦ ਨਹੀਂ ਦੇ ਸਕਦੇ ਜੋ ਕਿ ਕਲਾਕਾਰ ਦੀ ਪਹਿਲੀ ਮੰਗ ਹੈ ।

ਸਾਰੇ ਲੋਕ ਜਮੀਨ ਤੇ ਬੈਠਦੇ ਹਨ ਅਤੇ ਘੰਟਿਆਂ ਬੱਧੀ ਸੰਗੀਤ ਦਾ ਆਨੰਦ ਮਾਣਦੇ ਹਨ ।

ਸ: ਗੁਰਬਖ਼ਸ਼ ਸਿੰਘ ਜੀ ਦੀ

# ਜੀਵਨ ਨਗਰ ਫੇਰੀ

ਜਗਦੀਸ਼ ਸਿੰਘ

ਪਿਛਲੇ ਦਿਨੀਂ ਮੈਨੂੰ ਉਤੋਂੜਤੀ ਦੋ ਵਾਰ ਸਰਸਾ ਜ਼ਿਲਾ ਦੇ ਇਲਾਕਾ ਜੀਵਨ ਨਗਰ ਵਿਚ ਵਿਚਰਨ ਦਾ ਅਵਸਰ ਮਿਲਿਆ ਅਤੇ ਦੂਸਰੀ ਫੇਰੀ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਸੰਗਤ ਤੋਂ ਇਲਾਵਾ ਪੰਜਾਬੀ ਸਾਹਿਤ ਦੇ ਪਿਤਾਮਾ, ਸ: ਗੁਰਬਖ਼ਸ਼ ਸਿੰਘ ਪ੍ਰੀਤ ਲੜੀ, ਨਵਤੇਜ, ਬੀਬੀ ਓਮਾ ਸ: ਪ੍ਰੀਤਮ ਸਿੰਘ ਐਡੀਟਰ ਆਰਸੀ ਤੇ ਪ੍ਰੀਤਮ ਸਿੰਘ ਕਵੀ ਵਰਗੀਆਂ ਸਹਿਤਕ ਹਸਤੀਆਂ ਦੇ ਸਾਥ ਨੇ ਇਸ ਯਾਤਰਾ ਨੂੰ ਬਹੁਤ ਹੀ ਹੁਸੀਨ ਤੇ ਯਾਦਗਾਰੀ ਬਣਾ ਦਿਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ: ਗੁਰਬਖ਼ਸ਼ ਸਿੰਘ ਜੀ ਦਾ ਮਾਨਵੀ ਕਦਰਾਂ ਤੇ ਆਧਾਰਤ ਪ੍ਰਸਪਰ ਪ੍ਰੇਮ, ਪ੍ਰੀਤ ਲੜੀ ਦੇ ਸ਼ੁਰੂ ਹੋਣ ਤੋਂ ਹੀ ਪੈਦਾ ਹੋ ਗਿਆ। ਜਦੋਂ ਸਤਿਗੁਰੂ ਜੀ ਨੇ ਸਰਸੇ ਦੇ ਇਲਾਕੇ ਵਿਚ ਨਾਮਧਾਰੀਆਂ ਵਲੋਂ ਜ਼ਮੀਨ ਖਰੀਦ ਖਰੀਦ ਕੇ ਉਹਨਾਂ ਨੂੰ ਉਥੇ ਵਸਾਇਆ ਅਤੇ ਕਰੜੀ ਮੁਸ਼ੱਕਤ ਕਰਕੇ ਇਸ ਬੰਜਰ ਧਰਤੀ ਨੂੰ ਆਬਾਦ ਕੀਤਾ ਤਾਂ ਇਸ ਇਲਾਕੇ ਨੂੰ ਸ: ਗੁਰਬਖ਼ਸ਼ ਸਿੰਘ ਹੋਰਾਂ ਨੂੰ ਵਖਾਉਣ ਲਈ ਵੀ ਉਹਨਾ ਦੀ ਗਲਬਾਤ ਹੋਈ ਸੀ।

ਭਾਵੇਂ ਸਤਿਗੁਰੂ ਜੀ ਦੇ ਪ੍ਰਲੋਕਵਾਸ ਨਾਲ ਸਰਦਾਰ ਜੀ ਦੀ ਜੀਵਨ ਨਗਰ ਫੇਰੀ ਪਿਛੇ ਹੀ ਪੈਂਦੀ ਗਈ ਪਰ ਮੌਜੂਦਾ ਸਤਿਗੁਰੂ ਜੀ ਉਸ ਨੂੰ ਸਾਕਾਰ ਕਰਨ ਦਾ ਵਿਚਾਰ ਆਪਣੇ ਦਿਲ ਵਿਚ ਰਖਿਆ।

ਪਿਛਲੇ ਸਾਲ ਮਾਤਾ ਜਗਜੀਤ ਕੌਰ ਦੇ ਦੇਹਾਂਤ ਕਾਰਨ ਸਰਦਾਰ ਜੀ ਦੀ ਸੇਹਤ ਬਹੁਤ ਫਿਕਰਮੰਦੀ ਦੀ ਹਾਲਤ ਤਕ ਅਪੜ ਗਈ ਸੀ। ਕਿਸੇ ਸਜਨ ਵਲੋਂ ਸਤਿਗੁਰੂ ਜੀ ਦੀ ਸੇਵਾ ਵਿਚ ਚਿਠੀ ਰਾਹੀ ਸਰਦਾਰ ਜੀ ਦੀ ਸੇਹਤ ਬਾਰੇ ਤੌਖਲਾ ਜ਼ਾਹਰ ਕੀਤਾ ਗਿਆ। ਸਰਦਾਰ ਜੀ ਥੋੜੇ ਸੇਹਤਯਾਬ ਹੋਏ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਜੀਵਨ ਨਗਰ ਵਿਖਾਉਣ ਲਈ ਆਪਣੇ ਰੁਝੇਵਿਆਂ ਚੋਂ ਕੁਝ ਵੇਹਲ ਕਢਿਆ। ਆਪਣੀ ਕਾਰ ਭੇਜ ਕੇ ਉਹਨਾਂ ਨੂੰ ਜੀਵਨ ਨਗਰ ਲਿਆਂਦਾ। ਦਿਲੀ ਤੋਂ ਨਵਤੇਜ ਜੀ ਤੇ ਸ: ਪ੍ਰੀਤਮ ਸਿੰਘ ਜੀ ਵੀ ਪਹੁੰਚ ਗਏ ਅਤੇ ਜਲੰਧਰੋਂ ਕਵੀ ਜੀ ਤੇ ਮੈਂ।

ਭਾਵੇਂ ਸਰਦਾਰ ਜੀ ਦੀ ਸੇਹਤ ਬਾਰੇ ਫਿਕਰਮੰਦੀ ਤਾ ਹੈ ਸੀ ਅਤੇ ਉਤੋਂ ਏਨਾ ਲੰਮਾ ਸਫਰ ਪਰ ਉਹਨਾਂ ਦੇ ਕਾਰ ਵਿਚੋਂ ਬੜੀ ਹਿੰਮਤ ਨਾਲ ਉਤਰਨਾ, ਉਹਨਾਂ ਦਾ ਹਸ ਹੱਸ ਕੇ ਮਿਲਣਾ ਬੋਲਣਾ ਅਤੇ ਸਿਧਾ ਤੁਰਨਾ ਵੇਖ ਕੇ ਸਭ ਤੌਖਲੇ ਜਾਂਦੇ ਰਹੇ।

ਜੀਵਨ ਨਗਰ ਦਾ ਇਲਾਕਾ ਸਰਸਾ ਸ਼ਹਿਰ ਤੋਂ 20 ਕੁ ਮੀਲ ਤੇ ਡਬਵਾਲੀ ਪਾਸੇ ਹੈ। ਇਹ ਇਲਾਕਾ ਅੰਨ ਤੇ ਨਰਮੇ ਦੀ ਉਪਜ ਵਿਚ ਭਾਰਤ ਭਰ ਚੋਂ ਸਿਰਮੌਰ ਰਿਹਾ ਹੈ ਅਤੇ ਇਸ ਇਲਾਕੇ ਦੇ ਕੋਈ ਵੀਹ ਪੰਝੀ ਪਿੰਡਾਂ ਵਿਚ ਨਾਮਧਾਰੀ ਸਿੰਘਾਂ ਦੀ ਘਣੀ ਵਸੋਂ ਹੈ। ਕਰੜੀ ਮੇਹਨਤ, ਸਾਦਗੀ ਗੁਰੂ ਪ੍ਰਤੀ ਸ਼ਰਧਾ, ਨਿਮ੍ਰਤਾ ਤੇ ਨਿਰਛਲਤਾ ਇਹਨਾਂ ਦੇ ਵਿਸ਼ੇਸ਼ ਗੁਣ ਹਨ।

ਇਸ ਇਲਾਕੇ ਦੀ ਕਹਾਣੀ ਬਹੁਤ ਦਿਲਚਸਪ ਹੈ ਕਿਸੇ ਜ਼ਮਾਨੇ ਵਿਚ ਇਸ ਇਲਾਕੇ ਦੀ ਧਰਤੀ ਨਿਰਜਨ ਸੀ। ਜੰਡ, ਕਰੀਰ ਤੇ ਕੰਢਿਆਲੇ ਮਲ੍ਹਿਆਂ ਦੇ ਘਣੇ ਜੰਗਲ ਹੀ ਜੰਗਲ ਸਨ। ਮੀਲਾਂ ਤਕ ਉਜਾੜ ਬੀਆਬਾਨ। ਧਰਤੀ

ਮੀਂਹ ਨੂੰ ਤਰਸਦੀ ਰਹਿੰਦੀ। ਘਗਰ ਨਦੀ ਇਥੇ 'ਨਾਲੀ' ਦੇ ਨਾਮ ਹੇਠ ਲੰਘਦੀ ਪਰ ਜਾਂ ਤਾਂ ਉਸ ਵਿਚ ਪਾਨੀ ਨਾ ਆਉਂਦਾ ਜਾ ਫਿਰ ਬਰਸਾਤ ਵਿਚ ਤਬਾਹੀ ਤੇ ਬਰਬਾਦੀ ਦਾ ਸੁਨੇਹਾ ਲੈ ਕੇ ਆਉਂਦੀ ਕੋਈ ਰਾਹ ਸੜਕ ਨਹਿਰ ਆਦਿ ਨਹੀ ਸੀ। ਜੋ ਵਸੋਂ ਸੀ ਉਹ 'ਜਾਂਗਲੀ' ਕਿਸਮ ਦੇ ਬੰਦਿਆਂ ਦੀ। ਜਿਹੜੇ ਜੀਵਨ ਦੇ ਨਿਰਬਾਹ ਲਈ ਬਕਰੀਆਂ ਭੇਡਾਂ ਪਾਲਦੇ ਅਤੇ ਚੋਰੀ ਚਕਾਰੀ ਕਰਦੇ ਸਨ।

ਪਰ ਇਸ ਧਰਤੀ ਦੀ ਸਿਫਤ ਸਾਲਾਹ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਛਾਣਿਆ ਹੋਇਆ ਸੀ। ਏਧਰੋਂ ਲੰਘਦੇ ਇਸ ਦੇ ਛੁਪੇ ਗੁਣਾਂ ਨੂੰ ਉਹ ਪਛਾਣ ਗਏ ਸਨ। ਆਉਣ ਵਾਲੀ 'ਜੁਗ ਗਰਦੀ' ਨੂੰ ਅਨੁਭਵ ਕਰਦਿਆਂ ਆਪਣੀ ਪੂਜਯ ਮਾਤਾ ਜੀਵਨ ਕੌਰ ਜੀ ਦੇ ਉਦੇਸ਼ ਅਨੁਸਾਰ 'ਦਖਣ' ਵਲ ਸਿਖਾਂ ਲਈ ਸੁਰਖਿਅਤ ਥਾਂ ਉਹਨਾਂ ਭਾਲੀ ਸੀ ਪਰ ਇਸ ਨੂੰ ਪ੍ਰਾਪਤ ਕਰਨ ਅਤੇ ਆਬਾਦ ਕਰਨ ਲਈ ਦੇਰੀ ਹੁੰਦੀ ਗਈ। ਅੰਤ ਇਕ ਘਟਨਾ ਨੇ ਇਸ ਕਰਮ ਨੂੰ ਤੇਜ਼ ਕਰਵਾਇਆ।

ਪਾਕਿਸਤਾਨ ਬਨਣ ਤੋਂ ਪਹਿਲਾਂ ਦੀਆਂ ਗਲਾਂ ਹਨ। ਇਲੈਕਸ਼ਨ ਦੇ ਦਿਨ ਸਨ। ਜ਼ਿਲਾ ਸਿਆਲਕੋਟ ਵਿਚ ਮਾਨਾਵਾਲਾ ਜਾਗੀਰਦਾਰ ਸਰਦਾਰ ਦੇ ਨਾਮਧਾਰੀ ਮੁਜ਼ਾਰੇ ਸਨ। ਉਹ ਸਰਕਾਰ ਆਪਣੀਆਂ ਤੇ ਮੁਜ਼ਾਰਿਆਂ ਦੀਆਂ ਵੋਟਾਂ ਅੰਗਰੇਜ਼ ਸਰਕਾਰ ਦੇ ਹੱਕ ਵਿਚ ਵਰਤਨਾ ਚਾਹੁੰਦੇ ਸਨ ਪਰ ਇਹ ਗਰੀਬ ਨਾਮਧਾਰੀ ਮੁਜ਼ਾਰੇ ਆਪਣੇ ਸਤਿਗੁਰੂ ਦੇ ਹੁਕਮ ਵਿਚ ਦੇਸ਼ ਭਗਤ ਤਾਕਤਾਂ ਲਈ ਵਚਨ ਬੱਧ ਸਨ। ਇਸੇ 'ਜੁਰਮ' ਬਦਲੇ ਉਹ ਮੁਜ਼ਾਰੇ ਬੇਦਖਲ ਕਰ ਦਿਤੇ ਗਏ। ਜਦੋਂ ਇਹ ਕਹਾਣੀ ਸਤਿਗੁਰਾਂ ਕੋਲ ਪੁਜੀ ਤਾਂ ਉਹਨਾਂ ਫੈਸਲਾ ਕਰ ਲਿਆ ਕਿ ਇਹਨਾਂ ਸਿਖਾਂ ਨੂੰ ਕਿਸੇ ਦੇ ਗੁਲਾਮ ਨਹੀਂ ਰਹਿਣ ਦੇਣਾ ।ਅਤੇ ਇਹਨਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦੇਣਾ ਹੈ।

ਬਸ ਏਸੇ ਗੱਲ ਨੇ ਇਸ ਇਲਾਕੇ ਦੇ ਭਾਗ ਜਗਾ ਦਿਤੇ। ਕੋਈ ਪੌਣੇ ਛੇ ਸੌ ਮੁਰਬਾ ਜ਼ਮੀਨ ਚੁਰੂ ਦੇ ਸੇਠਾਂ ਨੇ ਇਕ ਅੰਗਰੇਜ਼ ਮਿ: ਸਕਿਨਰ ਤੋਂ ਢਾਈ ਲਖ ਰੁਪਏ ਤੋਂ ਖਰੀਦੀ ਸੀ। ਇਹ ਜ਼ਮੀਨ 31 ਲਖ ਰੁਪੈ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖਰੀਦੀ। ਸਿਖਾਂ ਨੇ ਧੜਾ ਧੜ ਪੈਸਾ ਗੁਰੂ ਕੇ ਖਜ਼ਾਨੇ ਜਮਾਂ ਕਰਾਇਆ। ਖਰੀਦ ਉਪਰੰਤ ਆਪ ਹੀ ਮੁਰਬੇਬੰਦੀ ਅਤੇ ਵੰਡ ਵਡਾਈ ਕੀਤੀ। ਇਸ ਜ਼ਮੀਨ ਨੂੰ ਅਬਾਦ ਕਰਨ ਵਿਚ ਆਉਂਦੀਆਂ ਔਕੜਾਂ ਤੇ ਮੁਸੀਬਤਾਂ ਨੇ ਸਿਖਾਂ ਦੇ ਮਨ ਡੁਲਾ ਦੇਣੇ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਲਾਸ਼ੇਰੀ ਦੇ ਕੇ ਹੌਸਲੇ ਕਾਇਮ ਰਖੇ। ਸੰਨ ਸੰਤਾਲੀ ਦੀ ਜੁਗ ਗਰਦੀ ਸਮੇਂ ਬਹੁਤੇ ਪਰਵਾਰ ਪਾਕਿਸਤਾਨੋਂ ਉਜੜ ਇਥੇ ਆ ਵਸੇ। ਉਹਨਾ ਨੂੰ ਇਥੇ ਨਿਵਾਜਿਆ, ਟਿਕਾਇਆ ਤੇ ਵਸਾਇਆ ਗਿਆ। ਉਹਨਾਂ ਮੀਲਾਂ ਬੱਧੀ ਜੰਗਲਾਂ ਨਾਲ ਜੂਝ ਕੇ ਉਹਨਾਂ ਦਾ ਸਫਾਇਆ ਕਰ ਦਿਤਾ। ਨਹਿਰਾਂ ਵੀ ਆ ਗਈਆਂ ਜਹਿੜੇ ਡੋਲ ਗਏ ਰਹਿ ਗਏ ਜਿਨ੍ਹਾਂ ਸਿਦਕ ਰਖਿਆ ਅਜ ਉਹ ਲਖਾਂ ਦੇ ਮਾਲਕ ਬਣ ਗਏ ਹਨ। ਇਸ ਇਲਾਕੇ ਵਿਚ ਸਤਿਗੁਰੂ ਜਗਜੀਤ ਜੀ ਦੀ ਅਗਵਾਈ ਵਿਚ ਸਿਖਾਂ ਨੇ ਹੀ ਪਕੀਆਂ ਸੜਕਾਂ ਅਤੇ ਰਸਤੇ ਬਣਾਏ ਅਤੇ ਹੋਰ ਵਿਕਾਸ ਦੇ ਕੰਮ ਕੀਤੇ ਹਨ ਜਿਨਾਂ ਕਾਰਨ ਇਹ ਇਲਾਕਾ ਹੁਣ ਬਹਿਸ਼ਤ ਬਣ ਗਿਆ ਹੈ।

ਸਾਡਾ ਡੇਰਾ ਜੀਵਨ ਨਗਰ ਕੋਠੀ (ਇਕ ਬਹੁਤ ਵਡੀ ਸਾਰੀ ਸਾਦਾ ਪਰ ਸਾਫ ਸੁਥਰੀ ਹਵੇਲੀ ਜੋ ਗੁਰੂ ਘਰ ਦਾ ਨਿਵਾਸ ਅਸਥਾਨ ਹੈ ਨੂੰ ਕੋਠੀ ਕਿਹਾ ਜਾਂਦਾ ਹੈ। ਇਹ ਹੀ ਸਾਰੇ ਇਲਾਕੇ ਦਾ ਮੁਖ ਅਸਥਾਨ ਹੈ।) ਤੋਂ 3 ਮੀਲ ਦੀ ਵਿਥ ਤੇ ਬਣੇ ਛੋਟੇ ਜਿਹੇ ਪਿੰਡ ਮਸਤਾਨ ਗੜ ਵਿਚ ਬਣੀ ਇਕ ਹੋਰ ਕੋਠੀ ਵਿਚ ਸੀ। ਇਹ ਕੋਠੀ ਲੰਗਰ ਦੀ ਜ਼ਮੀਨ ਵਿਚਕਾਰ ਮਾਡਰਨ ਢੰਗ ਨਾਲ ਬਣੀ ਹੋਈ ਹੈ। ਬਾਹਰ ਵਧੀਆ ਘਾਹ ਵਾਲਾ ਲਾਅਨ ਵਿਚ ਮਸਨੂਹੀ ਨਹਿਰ ਤੇ ਪਹਾੜੀ ਨੁਮਾ ਉਚਾਨ। ਇਕ ਪਾਸੇ ਬਹੁਤ ਉਚਾ ਹਵਾਈ ਪਖਾ ਹੈ ਜੋ ਹਵਾ ਨਾਲ ਹੀ ਚਲਦਾ ਰਹਿੰਦਾ ਹੈ ਅਤੇ ਇਸ ਦੇ ਨਾਲ ਹੀ ਉਹ ਖੂਹ ਵਿਚੋਂ ਪਾਣੀ ਖਿਚਦਾ ਰਹਿੰਦਾ ਹੈ। ਇਸ ਨੂੰ ਚਲਾਉਣ ਲਈ ਹੋਰ ਕਿਸੇ ਸ਼ਕਤੀ ਬਿਜਲੀ ਆਦਿ ਦੀ ਲੋੜ ਨਹੀਂ ਪੈਂਦੀ। ਨਾਲ ਦੇ ਹਿਸੇ ਵਿਚ ਤਗੜੀ ਹਵੇਲੀ ਵਿਚ ਡੰਗਰ, ਗਊਆਂ ਟਰੈਕਟਰ ਆਦਿਕ ਲਈ ਥਾਂ ਹੈ। ਇਹ ਸਾਰੀ ਜਗਹ ਹੀ ਪਹਿਲੇ ਦਲਦਲ ਸੀ ਜਿਸ ਨੂੰ ਪੂਰ ਕੇ ਇਕ ਵਧੀਆ ਥਾਂ ਬਣਾ ਲਿਆ ਗਿਆ ਹੈ। ਇਹ ਕੋਠੀ ਅਤੇ ਪੱਖਾ ਚਾਰ ਚਾਰ ਮੀਲ ਤੋਂ ਦਿਖਾਈ ਦਿੰਦੇ ਹਨ। ਕੋਠੀ ਦੇ ਛੱਤ ਉਪਰ ਚੜ੍ਹ ਕੇ ਦੇਖਿਆਂ ਆਲੇ ਦੁਆਲੇ ਦੇ ਪਿੰਡ ਅਤੇ ਮੀਲਾਂ ਬੱਧੀ ਪਧਰੇ ਖੇਤਾਂ ਵਿਚ ਨਰਮੇ ਦੀਆਂ ਫੁਟੀਆਂ ਅਤੇ ਛੋਲੇ ਦੀ ਵਿਛੀ ਪੀਲੀ ਚਾਦਰ

ਇੰਜ ਲਗਦੀ ਸੀ ਜਿਵੇਂ ਧਰਤੀ ਮਾਂ ਚਿਟੇ ਫੁਲਾਂ ਵਾਲੀ ਫੁਲਕਾਰੀ ਲੈ ਕੇ ਬਰਾਜ ਰਹੀ ਹੋਵੇ ।

ਪਹਿਲੇ ਦਿਨ ਦੇ ਪ੍ਰੋਗਰਾਮ ਵਿਚ ਸ੍ਰੀ ਜੀਵਨ ਨਗਰ ਦੀ ਗਊ ਸ਼ਾਲਾ, ਸੰਤ ਨਗਰ ਤੇ ਜਗਜੀਤ ਨਗਰ ਪਿੰਡਾਂ ਵਿਚਕਾਰ ਨਰਮੇ ਦੀ ਨਵੀਂ ਤਿਆਰ ਕੀਤੀ ਵਰਾਇਟੀ ਅਤੇ ਸ੍ਰੀ ਜੀਵਨ ਨਗਰ ਦਾ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਦਿਆਲਾ ਵੇਖਣ ਜਾਣਾ ਸੀ । ਕਿਉਂਕਿ ਇਹ ਸਾਰਾ ਪ੍ਰੋਗਰਾਮ ਸ: ਗੁਰਬਖ਼ਸ਼ ਸਿੰਘ ਜੀ ਕਰਕੇ ਬਣਿਆ ਸੀ ਇਸ ਲਈ ਉਹਨਾਂ ਦੀ ਸੇਹਤ ਦਾ ਵਿਸ਼ੇਸ਼ ਖਿਆਲ ਕਰਕੇ ਪ੍ਰੋਗਰਾਮ ਉਲੀਕਿਆ ਗਿਆ ਸੀ । ਭਾਵੇਂ ਇਹ ਪ੍ਰੋਗਰਾਮ ਸੰਖੇਪ ਜਿਹਾ ਹੀ ਲਗਦਾ ਸੀ ਪਰ ਸਰਦਾਰ ਜੀ ਦੀ ਹਰ ਗਲ ਵਿਚ ਡੂੰਘੀ ਦਿਲਚੱਸਪੀ ਅਤੇ ਉਹਨਾਂ ਦੀ ਸਫਰ ਨੂੰ ਬਰਦਾਸ਼ਤ ਕਰ ਲੈਣ ਦੀ ਹਿੰਮਤ ਦੇ ਕਾਰਨ ਕਾਫੀ ਸਮਾਂ ਲਗ ਗਿਆ । ਸਭ ਤੋਂ ਪਹਿਲਾਂ ਸ੍ਰੀ ਜੀਵਨ ਨਗਰ ਦੀ ਗਊਸ਼ਾਲਾ ਵੇਖੀ ਜਿਸ ਨੇ ਹਿੰਦੁਸਤਾਨ ਭਰ ਵਿਚੋਂ ਦੁਧ ਮੁਕਾਬਲਿਆਂ 'ਚ ਅੱਵਲ ਆਉਣ ਵਾਲੀਆਂ ਗਊਆਂ ਪੈਦਾ ਕੀਤੀਆਂ । ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮੌਜੂਦਾ ਸਤਿਗੁਰੂ ਜੀ ਦਾ ਗਊ ਪਾਲਨ ਅਤੇ ਨਸਲ ਸੁਧਾਰਨ ਵਿਚ ਬਹੁਤ ਹੀ ਯੋਗਦਾਨ ਹੈ । ਸਤਿਗੁਰੂ ਜੀ ਤੇ ਉਹਨਾਂ ਦੇ ਛੋਟੇ ਭਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਗਊਆਂ ਬਾਰੇ ਖਾਸ ਕਰਕੇ ਅਤੇ ਬਾਕੀ ਦੁਧਾਰੂਆਂ ਅਤੇ ਘੋੜਿਆਂ ਬਾਰੇ ਗਿਆਨ ਸਰਕਾਰੀ ਅਧਕਾਰੀਆਂ ਨਾਲੋਂ ਵੀ ਜ਼ਿਆਦਾ ਹੈ । ਇਸ ਗਊ ਸ਼ਾਲਾ ਵਿਚ ਹਰਿਆਣਾ ਅਤੇ ਧਾਰੀਵਾਲ ਨਸਲ ਦੀਆ ਬਹੁਤ ਸੁੰਦਰ ਗਾਵਾਂ ਦੇਖੀਆਂ । ਜਿਨ੍ਹਾਂ ਦੀ ਨਸਲ, ਵੰਸ਼, ਇਤਿਹਾਸ ਤੇ ਦੁਧ ਦਾ ਰਿਕਾਰਡ ਰਜਿਸਟਰਾਂ ਤੇ ਰਖਿਆ ਜਾਂਦਾ ਹੈ ।

ਗਊਆਂ ਪਿਛੋਂ ਘੋੜਿਆਂ ਦਾ ਤਬੇਲਾ ਵੇਖਿਆ ਜਿਥੇ ਬਹੁਤ ਵਧੀਆ ਘੋੜੇ ਸਨ । ਉਸ ਪਿਛੋਂ ਸਦਾ ਵਰਤ ਲੰਗਰ ਜੋ ਚੌਵੀ ਘੰਟੇ ਖੁਲਾ ਰਹਿੰਦਾ ਹੈ ਉਹ ਵੇਖਿਆ । ਬਿਰਧਾਂ ਦੀ ਸੇਵਾ ਸੰਭਾਲ ਲਈ ਬਣਾਇਆ ਆਸ਼ਰਮ ਵੇਖਿਆ ਅਤੇ ਫਿਰ ਨਰਮੇ ਦੀ ਨਵੀਂ ਵਰਾਇਟੀ ਵੇਖਣ ਗਏ । ਵਾਪਸੀ ਤੇ ਵਿਦਿਆਲੇ ਵਿਚ ਗਏ ਜਿਥੇ ਵਿਦਆਰਥੀਆਂ ਤੋਂ ਇਲਾਵਾ ਹੋਰ ਵੀ ਇਲਾਕਾ ਨਿਵਾਸੀ ਇਕਠੇ ਹੋਏ ਸਨ । ਵਿਦਿਆਰਥੀਆਂ ਨੇ ਬਹੁਤ ਰੌਚਕ ਪ੍ਰੋਗਰਾਮ ਪੇਸ਼ ਕੀਤਾ । ਰਾਗਾਂ ਵਿਚ ਸ਼ਬਦ ਗਾਇਣ ਨੂੰ ਆਏ ਪ੍ਰਾਹੁਣਿਆਂ ਨੇ ਬਹੁਤ ਪਸੰਦ ਕੀਤਾ । ਫਿਰ ਵਿਦਿਆਰਥੀਆਂ ਵਲੋਂ ਲੈਕਚਰ ਗੀਤ ਤੇ ਕਵਿਤਾਵਾਂ ਹੋਈਆਂ । ਚਾਹ ਅਤੇ ਲੱਸੀ ਦੇ ਝਗੜੇ ਨੂੰ ਦੋ ਵਿਦਿਆਰਥੀਆਂ ਨੇ ਗਾ ਕੇ ਸਮਾਂ ਬੰਨ ਦਿਤਾ । ਜੇ ਕੋਈ ਥਕਾਵਟ ਹੋਈ ਵੀ ਸੀ ਤਾਂ ਇਸ ਰੌਚਕ ਪ੍ਰੋਗਰਾਮ ਨੇ ਦੂਰ ਕਰ ਦਿਤੀ ।

ਅਗਲੇ ਦਿਨ ਦੇ ਪ੍ਰੋਗਰਾਮ ਅਨੁਸਾਰ ਜੀਵਨ ਨਗਰ ਦੀ ਰੂਈ ਤੇ ਚੋਲਾਂ ਦੀ ਮਿਲ ਤੇ ਵਣੀ ਪਿੰਡ ਲਾਗੇ ਬਣਦੀ ਸੜਕ ਵੇਖ ਕੇ ਵਾਪਸ ਆ ਜਾਣਾ ਸੀ ਪਰ ਕਵੀ ਜੀ ਦੇ ਕਹਿਣ ਤੇ ਨਾਲ ਲਗਦੇ ਪਿੰਡ ਰਾਮਪੁਰ ਵਿਚ ਬਜ਼ੁਰਗ ਸਾਹਿਤਕਾਰ ਸੰਤ ਤਰਨ ਸਿੰਘ ਜੀ ਵਹਿਮੀ ਨੂੰ ਮਿਲਣ ਜਾਣ ਦਾ ਵੀ ਪ੍ਰੋਗਰਾਮ ਬਣ ਗਿਆ ।

ਕਵੀ ਜੀ ਦਾ ਮੰਤਕ ਸੀ ਕਿ ਵਹਿਮੀ ਜੀ ਬਿਰਧ ਅਵਸਥਾ ਵਿਚ ਹਨ ਤੇ ਇਸ ਵੇਲੇ ਅਖਾਂ ਦੀ ਜੋਤ ਵੀ ਨਹੀਂ ਰਹੀ । ਉਹਨਾਂ ਨੂੰ ਸਾਹਿਤਕ ਲਗਨ ਏਨੀ ਹੈ ਕਿ ਕਿਸੇ ਸਕੂਲ ਦੀ ਪੜ੍ਹਾਈ ਤੋਂ ਬਗੈਰ ਹੀ ਅਨੇਕਾਂ ਪੁਸਤਕਾਂ ਲਿਖ ਕੇ ਨਾਮਧਾਰੀ ਪੰਥ ਨੂੰ ਦਿਤੀਆਂ ਹਨ ਅਤੇ ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਬੰਧੀ ਗ੍ਰੰਥ ਜੱਸ-ਜੀਵਨ ਦੇ ਤਿੰਨ ਵੱਡੇ ਵੱਡੇ ਹਿਸੇ ਪ੍ਰਕਾਸ਼ਤ ਕੀਤੇ ਹਨ । ਜੇ ਉਹਨਾਂ ਨੂੰ ਮਿਲਣ ਸ: ਗੁਰਬਖ਼ਸ਼ ਸਿੰਘ ਜੀ ਵਰਗੀ ਸਾਹਿਤਕ ਸ਼ਖਸੀਅਤ ਚਲੀ ਜਾਵੇ ਤਾਂ ਨਿਰਸੰਦੇਹ ਉਹਨਾਂ ਦੀ ਖੁਸ਼ੀ ਬੇਓੜਕੀ ਹੋਵੇਗੀ ਜੋ ਉਹਨਾਂ ਦੀ ਉਮਰ ਲਮੇਰੀ ਕਰਨ ਵਿਚ ਸਹਾਈ ਹੋਵੇਗੀ ।

ਉਹਨਾਂ ਦਾ ਪਿੰਡ ਰਾਮਪੁਰ, ਨਾਲੀ (ਘਗਰ) ਤੋਂ ਪਾਰ ਸੀ । ਮਸਤਾਨ ਗੜ੍ਹ ਤੋਂ ਅਗੇ ਦਾ ਰਾਹ ਅਜੇ ਕੱਚਾ ਹੈ । ਨਦੀ ਦੇ ਉਪਰ ਪੁਲ ਨਹੀਂ (ਸ਼ਾਇਦ ਇਸ ਨੂੰ ਵੀ ਇਲਾਕੇ ਦੇ ਨਾਮਧਾਰੀ ਹੀ ਬਨਾਉਣ) । ਭਾਵੇਂ ਰਘਬੀਰ ਸਿੰਘ ਡਰਾ-ਈਵਰ ਬੜੀ ਕੁਸ਼ਲਤਾ ਨਾਲ ਗੱਡੀ ਚਲਾਉਂਦਾ ਸੀ ਪਰ ਨਾਲੀ ਤੱਕ ਸੜਕ ਤੇ ਵਿਛੀਆਂ ਇਟਾਂ (ਪੱਕੀ ਸੜਕ ਬਨਾ-ਉਣ ਦੀ ਤਿਆਰੀ ਲਈ) ਕਾਰਨ ਬਹੁਤ ਹਜੋਕੇ ਲਗਦੇ ਸਨ ਅਤੇ ਅਗੋਂ ਕੱਚੇ ਰਸਤੇ ਤੇ ਧੂੜ ਬਹੁਤ ਸੀ । ਸ: ਗੁਰਬਖ਼ਸ਼ ਸਿੰਘ ਜੀ ਨੂੰ ਹੋ ਰਹੀ ਬੇਆਰਾਮੀ ਲਈ ਅਸੀ ਤਾਂ ਫਿਕਮੰਦ ਸਾਂ ਪਰ ਉਹ ਇਸ ਸਫਰ ਬਹੁਤ ਤਗੜੇ ਦਿਸ ਰਹੇ ਸਨ ।

ਅਸੀਂ ਵਹਿਮੀ ਜੀ ਦੀ ਹਵੇਲੀ ਪਹੁੰਚੇ ਤਾ ਉਹ ਨਾਸ਼ਤਾ ਕਰ ਰਹੇ ਸਨ । ਸਾਡੇ ਪਹੁੰਚਣ ਦਾ ਪਤਾ ਤਾਂ ਲਗ

ਗਿਆ ਪਰ ਦੇਖ ਨਹੀਂ ਸਨ ਸਕਦੇ ਕਿ ਕੌਣ ਆਇਆ ਹੈ। ਨਾਸ਼ਤੇ ਪਿਛੋਂ ਜਦੋਂ ਕਵੀ ਜੀ ਨੇ ਸਾਰਿਆਂ ਦਾ ਤੁਆਰਫ ਕਰਾਇਆ ਤ ਉਹਨਾਂ ਦੀ ਖ਼ੁਸ਼ੀ ਦੀ ਸੀਮਾ ਨਾ ਰਹੀ। ਸਾਰਿਆਂ ਨੂੰ ਗਲਵਕੜੀ ਵਿਚ ਲੈ ਕੇ ਮਿਲੇ। ਪਰਸਪਰ ਗਲਾਬਾਤਾਂ ਹੋਈਆਂ। ਸ: ਗੁਰਬਖ਼ਸ਼ ਸਿੰਘ ਹੋਰਾਂ ਕਿਹਾ ਕਿ ਉਹਨਾਂ ਨੂੰ ਇਥੇ ਪੁਜ ਕੇ ਬਹੁਤ ਖੁਸ਼ੀ ਹੋਈ ਹੈ। ਭਾਵੇਂ ਅਸੀਂ ਨਾਸ਼ਤਾ ਕਰ ਕੇ ਹੀ ਗਏ ਸਾਂ ਪਰ ਉਹਨਾਂ ਨੇ ਮਖਣ ਵਾਲੀ ਲਸੀ ਲੈ ਆਂਦੀ। ਮੈਂ ਤਾਂ ਲਸੀ ਤੋਂ ਪਰਹੇਜ਼ ਹੀ ਕੀਤਾ ਪਰ ਸ: ਗੁਰਬਖਸ਼ ਸਿੰਘ ਨਵਤੇਜ਼ ਸਿੰਘ ਤੇ ਸ: ਪ੍ਰੀਤਮ ਸਿੰਘ ਆਰਸੀ ਨੇ ਲਸੀ ਪੀਤੀ ਪਰ ਮਖਣ ਤੋਂ ਬਗੈਰ। ਉਹਨਾਂ ਦੇ ਪਰਿਵਾਰ ਦੇ ਮੁੰਡਿਆਂ ਨੇ ਸਰਦਾਰ ਹੋਰਾਂ ਹੀ ਗਲ ਬਾਤ ਟੇਪ ਕੀਤੀ।

ਕਿਉਂਕਿ ਅਸੀਂ ਬਗੈਰ ਸੂਚਨਾ ਦੇ ਉਥੇ ਗਏ ਸੀ ਇਸ ਕਰਕੇ ਵਹਿਮੀ ਜੀ ਦੇ ਪਰਿਵਾਰ ਜਾ ਮਿਤਰ ਚਾਰੇ ਚੋਂ ਹੋਰ ਸਜਨ ਉਥੇ ਨਹੀਂ ਸਨ। ਉਹਨਾਂ ਦੇ ਵੱਡੇ ਸਪੁਤਰ ਸਾਧੂ ਸਿੰਘ ਵੀ ਕਿਤੇ ਬਾਹਰ ਸਨ। ਵਹਿਮੀ ਜੀ ਦੇ ਨਾਲ ਪਰਿਵਾਰਕ ਧਾਰਮਕ ਤੇ ਸਾਹਿਤਕ ਕਈ ਪ੍ਰਕਾਰ ਦੀਆਂ ਗਲਾਬਾਤਾਂ ਕੀਤੀਆਂ। ਵਾਪਸ ਮਸਤਾਨ ਗੜ ਆਣ ਤੇ ਮਹਾਰਾਜ ਬੀਰ ਸਿੰਘ ਜੀ ਨੇ ਦੂਰ ਦਰਾਜ਼ ਖੇਤਾਂ ਦੀ ਸੈਰ ਗਡੀ ਤੇ ਹੀ ਕਰਾਈ ਤੇ ਫੇਰ ਨਾਮਧਾਰੀ ਕਾਟਨ ਮਿਲਜ਼ ਸ੍ਰੀ ਜੀਵਨ ਨਗਰ ਗਏ।

ਸਾਨੂੰ ਦਸਿਆ ਗਿਆ ਕਿ ਇਸ ਇਲਾਕੇ ਦੀ ਨਰਮਾ ਉਪਜਾਊ ਧਰਤੀ ਨੂੰ ਮੁਖ ਰੱਖ ਕੇ ਭਾਰਤ ਦੇ ਇਕ ਉਘੇ ਧਨ ਕੁਬੇਰ ਉਦਯੋਗ ਪਤੀ ਨੇ ਇਥੇ ਕਾਟਨ ਮਿਲ ਲਾਉਣ ਦੀ ਵਿਉਂਤ ਬਣਾਈ ਜਿਸ ਦੀ ਸੂਹ ਇਲਾਕੇ ਵਾਲਿਆਂ ਅਤੇ ਸਤਿਗੁਰੂ ਜੀ ਨੂੰ ਵੀ ਲਗ ਗਈ। ਉਹਨਾਂ ਵਿਚਾਰਿਆ ਕਿਉਂ ਨਾ ਆਪਣੀ ਹੀ ਮਿਲ ਲਾਈ ਜਾਵੇ। ਨਾਮਧਾਰੀਆਂ ਚੋਂ ਸਰਦੇ ਪੁਜਦੇ ਪਰਵਾਰ ਸੇਠ ਕਿਰਪਾਲ ਸਿੰਘ ਸਿੰਘ ਡਾਲਟਨ ਗੰਜ ਅਤੇ ਉਹਨਾਂ ਦੇ ਭਰਾਵਾਂ ਸੇਠ ਸੁਰਿੰਦਰ ਸਿੰਘ ਮਹਿੰਦਰ ਸਿੰਘ ਜੀ ਆਦਿ ਨੇ ਗੁਰੂ ਜੀ ਦੀ ਇਛਿਆ ਨੂੰ ਫੁਲ ਚੜਾਉਂਦਿਆਂ ਇਥੇ ਪਹਿਲਾਂ ਰੂੰ ਦੀ ਮਿਲ ਤੇ ਹੁਣ ਚੋਲਾਂ ਦੀ ਮਿਲ ਲਾਈ ਹੈ ਜਿਸ ਨਾਲ ਇਸ ਪੇਂਡੂ ਇਲਾਕੇ ਦੀ ਮਹੱਤਤਾ ਬਹੁਤ ਵਧ ਗਈ ਹੈ। ਇਸੇ ਤਰ੍ਹਾਂ ਨਾਮਧਾਰੀ ਪੈਟਰੋਲ ਪੰਪ ਅਤੇ ਹੋਰਾਂ ਅਨੇਕਾਂ ਥਾਂ ਉਸਰਨ ਨਾਲ ਰੌਣਕ ਬਣਦੀ ਜਾ ਰਹੀ ਹੈ। ਦੋਵਾਂ ਮਿਲਾਂ ਦਾ ਸਰਵੇਖਣ ਕਰਕੇ ਸਾਰੀ ਪਾਰਟੀ ਕਰੀਵਾਲੇ ਦੇ ਲਾਗੇ ਵਣੀ ਪਿੰਡ ਵਿਖੇ ਨਾਮਧਾਰੀ ਸਿੰਘਾਂ ਦੇ ਸ਼੍ਰਮਦਾਨ ਰਾਹੀਂ ਬਣ ਰਹੀ ਸੜਕ ਵੇਖਣ ਗਈ।

ਇਸ ਥਾਂ ਬਿਲਕੁਲ ਰੇਤ ਹੀ ਰੇਤ ਸੀ। ਇਸ ਪ੍ਰਾਜੈਕਟ ਦੀ ਇਹ ਮਹੱਤਤਾ ਇਹ ਸੀ ਕਿ ਇਸ ਇਲਾਕੇ ਥਾਣੀਂ ਰਾਜਸਥਾਨ ਨੂੰ ਮੇਲਣ ਵਾਲੀ ਇਹ ਹੀ ਇਕੋ ਇਕ ਸੜਕ ਬਨਣੀ ਸੀ। ਇਟਾਂ ਲਾਈਆਂ ਜਾ ਚੁਕੀਆਂ ਸਨ। ਟਰੈਕਟਰਾਂ ਦਾ ਪੂਰਾ ਬੇੜਾ ਮਿਟੀ ਇਟਾਂ ਢੋਣ ਦਾ ਕੰਮ ਕਰ ਰਿਹਾ ਸੀ। ਸੈਂਕੜੇ ਨਾਮਧਾਰੀ ਸਿੰਘ ਬੜੀ ਗਰਮਜੋਸ਼ੀ ਨਾਲ ਇਟਾਂ ਜੋੜ ਰਹੇ ਸਨ, ਮਿਟੀ ਪਾ ਰਹੇ ਸਨ ਅਤੇ ਜੈਕਾਰੇ ਛਡ ਰਹੇ ਸਨ। ਸਤਿਗੁਰੂ ਜੀ ਵੀ ਨਾਲ ਸਨ। ਉਹਨਾਂ ਨਾਲ ਇਕੋ ਹੀ ਗਡੀ ਵਿਚ ਬੈਠ ਕੇ, ਅਗੇ ਸੰਤ ਮਨੋਹਰ ਸਿੰਘ ਦਾਭੱਠਾ ਵੇਖਣ ਜਾਣਾ ਸੀ ਜਿਹੜਾ ਇਸ ਸੜਕ ਦੀ ਤਿਆਰੀ ਲਈ ਵਿਸੇਸ਼ ਕਰਕੇ ਲੁਆਇਆ ਗਿਆ ਸੀ। ਰੇਤ ਦਾ ਕੋਈ ਅੰਤ ਨਹੀਂ ਸੀ, ਗਡੀ ਰੇਤ 'ਚ ਫਸ ਗਈ। ਪਹਾੜ ਕਦੇ ਟਰੈਕਟਰ ਮਦਦ ਲਈ ਆ ਗਏ। ਭਠਾ ਵੇਖਿਆ ਅਤੇ ਅਗੋਂ ਜਿਧਰੋਂ ਸੜਕ ਨ ਲੰਘਣਾ ਸੀ ਉਹਨਾਂ ਵੇਖਿਆ। ਵਾਪਸੀ ਤੇ ਸਤਿਗੁਰੂ ਜੀ ਨੇ ਸਟੇਅਰਿੰਗ ਆਪ ਸੰਭਾਲਿਆ। ਗਡੀ ਨੂੰ ਕਦੀ ਏਧਰ ਕਦੀ ਓਧਰ—ਕਦੀ ਇਕ ਗੇਅਰ ਕਦੀ ਦੂਸਰਾ ਲਾ ਲਾ ਕੇ, ਫਿਸਲਦੇ ਟਾਇਰਾਂ ਨੂੰ ਸੰਭਾਲ ਸੰਭਾਲ ਕੇ ਹਫੀ ਹੋਈ ਰੌਲਾ ਪਾਉਂਦੀ ਗਡੀ ਲਿਆ ਟਿਕਾਣੇ ਖੜੀ ਕੀਤੀ। ਸਰੀਰ ਘਟੋ ਘਟਾ ਅਤੇ ਮਨ ਸੁਆਦੋ ਸੁਆਦ ਹੋਏ ਪਏ ਸਨ।

ਭਾਵੇਂ ਵਾਪਸੀ ਦਾ ਪਰੋਗਰਾਮ ਸੀ ਪਰ ਸਰਦਾਰ ਹੋਰੀਂ ਕੁਝ ਥਕਾਵਟ ਮਹਿਸੂਸ ਕਰਦੇ ਸਨ ਇਸ ਲਈ ਵਾਪਸੀ ਅਗਲੇ ਦਿਨ ਸਵੇਰ ਤੇ ਮੁਲਤਵੀ ਕਰ ਦਿਤੀ। ਨਵਤੇਜ ਜੀ ਨਾਮਧਾਰੀਆਂ ਦੇ ਕਿਸੇ ਪ੍ਰਸਪਰ ਝਗੜੇ ਦਾ ਫੈਸਲਾ ਗੁਰੂ ਜੀ ਦੁਆਰਾ ਹੁੰਦਾ ਵੇਖਣਾ ਸੁਣਨਾ ਚਾਹੁੰਦੇ ਸਨ। ਸਬਬ ਨਾਲ ਇਕ ਕੇਸ ਉਸੇ ਦਿਨ ਹੀ ਆ ਗਿਆ। ਇਥੇ ਜਦੋਂ ਕਿਸੇ ਦੋ ਫਰੀਕਾਂ ਦੇ ਝਗੜੇ ਦੀ ਸੁਣਵਾਈ ਹੋ ਰਹੀ ਹੁੰਦੀ ਹੈ ਤਾਂ ਉਸ ਨੂੰ ਆਮ ਅਦਾਲਤੀ ਬੋਲੀ ਵਾਂਗ 'ਕੇਸ' ਹੀ ਕਿਹਾ ਜਾਂਦਾ ਹੈ ਅਤੇ ਆਪਸੀ ਗਲਬਾਤ ਵਿਚ ਵੀ ਲੋਕ ਇਵੇਂ ਹੀ ਕਹਿੰਦੇ ਹਨ ਜਿਵੇਂ 'ਉਪਰ ਫਲਾਣੇ ਦਾ ਕੇਸ ਲਗਾ

ਹੈ। ਫਲਾਣੇ ਕੇਸ ਦਾ ਇਹ ਫੈਸਲਾ ਹੋਇਆ ਹੈ ਇਤਿਆਦਿ)"। ਇਹ ਕੇਸ ਜ਼ਮੀਨ, ਰੁਪਏ ਪੈਸੇ ਜਾਇਦਦ, ਵਿਆਹ ਸ਼ਾਦੀਆਂ, ਪਰਬੰਧ ਸਬੰਧੀ ਜਾਂ ਹੋਰ ਵੀ ਕਾਰੋਬਾਰ ਸਬੰਧੀ ਗਲ ਕੀ ਜੀਵਨ ਦੇ ਹਰ ਪੱਖ ਸਬੰਧੀ ਹੋ ਸਕਦੇ ਹਨ। ਨਵਤੇਜ ਜੀ ਦੇ ਹੁੰਦਿਆਂ ਇਕ ਕੇਸ ਲਾਊਡਸਪੀਕਰ ਸੈਟ ਸਬੰਧੀ, ਸੀ ਜਿਸ ਦਾ ਫੈਸਲਾ ਉਸੇ ਵੇਲੇ ਸਤਿਗੁਰੂ ਜੀ ਨੇ ਕਰ ਦਿਤਾ ਅਤੇ ਦੋਹਾਂ ਪਾਰਟੀਆਂ ਨੇ ਸਵੀਕਾਰਿਆ। ਮੇਰੇ ਪਹਿਲੇ ਦੌਰੇ ਸਮੇਂ ਵੀ ਦੋ ਕੁ ਕੇਸ ਮੈਨੂੰ ਸੁਨਣ ਦਾ ਅਵਸਰ ਮਿਲਿਆ ਸੀ। ਇਕ ਤਾਂ ਸਰਸੇ ਦੇ ਸਕੂਲ ਦੀ ਮੈਨੇਜਮੈਂਟ ਕਮੇਟੀ ਸਬੰਧੀ ਸੀ। ਇਕ ਕੋਈ ਕਿਕਰ ਦੇ ਦਰਖਤ ਸਬੰਧੀ ਸੀ। ਸਕੂਲ ਸਬੰਧੀ ਇਕ ਹੋਰ ਸਭ ਕਮੇਟੀ ਦੀ ਸਿਰਜਣਾ ਕੀਤੀ ਗਈ ਅਤੇ ਕਿਕਰ ਸਬੰਧੀ ਜਿਨ੍ਹਾਂ ਪਾਸ ਇਹ ਕਿਕਰ ਰਿਹ ਜਾਂਦਾ ਸੀ ਉਹਨਾਂ ਨੂੰ ਹੁਕਮ ਕੀਤਾ ਗਿਆ ਕਿ ਉਹ ਆਪ ਜਾ ਕੇ ਦੂਸਰ ਫਰੀਕ ਦੇ ਘਰ ਜਾ ਕੇ ਛੱਡ ਕੇ ਆਉਣ ਜੋ ਉਹਨਾਂ ਸਤਿ-ਬਚਨ ਕਹਿ ਕੇ ਸਵੀਕਾਰ ਕੀਤਾ। ਕਈ ਕਈ ਬਹੁਤ ਗੰਭੀਰ ਪ੍ਰਕਾਰ ਦੇ ਕੇਸ ਵੀ ਬੜੀ ਖੁਸ਼ ਅਸਲੂਬੀ ਨੂੰ ਨਜਿਠੇ ਜਾਂਦੇ ਹਨ ਜਿਸ ਦੇ ਫਲ ਸਰੂਪ ਲਖਾਂ ਰੁਪਏ ਕਚਿਹਰੀਆਂ ਵਿਚ ਜ਼ਾਇਆ ਹੋਣ ਤੋਂ ਬਚ ਜਾਂਦੇ ਹਨ!

ਨਵਤੇਜ ਜੀ ਤੇ ਭਾਪਾ ਪ੍ਰੀਤਮ ਸਿੰਘ ਜੀ ਵਾਪਸ ਦਿਲੀ ਚਲੇ ਗਏ ਅਤੇ ਅਸੀਂ ਅਗਲੇ ਦਿਨ ਸਵੇਰੇ ਸਵੇਰੇ ਚੱਲ ਕੇ ਦੋਪਹਿਰੀਂ ਪ੍ਰੀਤ ਨਗਰ ਪੁਜੇ। ਉਥੇ ਲੰਗਰ ਛਕ, ਸਰਦਾਰ ਜੀ ਤੇ ਓਮਾ ਜੀ ਨੂੰ ਛੱਡ ਕੇ ਕੇ ਵਾਪਸ ਜਲੰਧਰ ਪੁਜੇ। ਮੈਂ ਸਰਦਾਰ ਜੀ ਨੂੰ ਬੇਨਤੀ ਕੀਤੀ ਸੀ ਕਿ ਜੇਕਰ ਇਸ ਯਾਤਰਾ ਸਬੰਧੀ ਆਪਣੇ ਕੁਝ ਸ਼ਬਦ ਵਰਿਆਮ ਵਿਚ ਛਪਣ ਲਈ ਭੇਜਣ ਤਾਂ ਉਹਨਾਂ ਦਾ ਬਹੁਤ ਧਨਵਾਦੀ ਹੋਵਾਂਗਾ। ਤੀਸਰੇ ਦਿਨ ਉਹਨਾਂ ਨੇ ਆਪਣੀ ਉਸ ਚਠੀ ਦੀ ਨਕਲ ਮੈਨੂੰ ਭੇਜ ਦਿਤੀ ਜਿਹੜੀ ਕਿ ਇਸ ਯਾਤਰਾ ਦੇ ਸਬੰਧ ਵਿਚ ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਵਲ ਲਿਖੀ ਸੀ। ਪਾਠਕਾਂ ਦੀ ਦਿਲਚਸਪੀ ਲਈ ਸਰਦਾਰ ਜੀ ਦੇ ਧਨਵਾਦ ਸਾਹਿਤ ਉਹ ਚਿਠੀ ਛਾਪ ਰਹੇ ਹਾਂ।

ਪ੍ਰੀਤ ਨਗਰ 143110
ਮਿਤੀ 15-11-76

ਤੇ ਪਿਆਰੇ ਸਤਿਗੁਰੂ ਜਗਜੀਤ ਸਿੰਘ ਜੀ

ਮਾਤਾ ਜੀ ਨੇ ਪਿਆਰੀ ਵਿਦੇਗੀ ਦਿਤੀ, ਆਪਣੀ ਨਾ ਭੈਣ ਨੂੰ ਮਿਲਣੀ ਵੀ ਦਿਤੀ, ਮੇਰੇ ਕੋਲੋਂ ਉਹਨਾਂ ਨੇ ਦਾ ਤਾਂ ਟਿਕਾਣਾ ਨਹੀਂ ਸੀ, ਇਸ ਲਈ ਮੈਂ ਉਹਨਾ ਦੇ ਚਰਨ ਹੱਥ ਚੁੰਮੇ। ਉਹਨਾਂ ਖਾਣਾ ਬਣਵਾ ਕੇ ਨਾਲ ਦਿਤਾ।

ਕਵੀ ਪ੍ਰੀਤਮ ਸਿੰਘ ਜੀ ਤੇ ਜਗਦੀਸ਼ ਸਿੰਘ ਜੀ ਸਾਡੇ ਨਾਲ ਆਏ, ਦੋ ਵਜੇ ਦੇ ਕਰੀਬ ਅਸੀਂ ਪ੍ਰੀਤ ਨਗਰ ਪਹੁੰਚ ਗਏ, ਡਰਾਈਵਰ ਸਿੰਘ ਜੀ ਨੇ ਬੜੀ ਸੋਹਣੀ ਗੱਡੀ ਚਲਾਈ। ਪ੍ਰੀਤ ਨਗਰ ਪਹੁੰਚ ਕੇ ਮੈਂ ਆਪਣੇ ਸਹਾਇਕ ਮੁੰਡੇ ਨੂੰ ਗੱਡੀ ਵਿਚੋਂ ਅਸਬਾਬ ਲਿਆਉਣ ਲਈ ਆਖਿਆ, ਉਹ ਇਕ ਬੋਰੀ ਵੀ ਚੁਕ ਲਿਆਇਆ। ਮੈਂ ਆਖਿਆ ਇਹ ਸਾਡੀ ਨਹੀਂ। ਵਾਪਸ ਗੱਡੀ ਵਿਚ ਰਖ ਆ, ਤਾਂ ਕਵੀ ਜੀ ਨੇ ਆਖਿਆ 'ਇਹ ਬੋਰੀ ਤੁਹਾਡੀ ਹੀ ਹੈ—ਤੁਸੀਂ ਜੁ ਸਤਗੁਰਾਂ ਦੀਆਂ ਕੁਰਸੀਆਂ ਉਤੇ ਬੈਠੇ ਸੋ।" ਮੈਨੂੰ ਯਾਦ ਆ ਗਿਆ ਆਪ ਨੇ ਕਿਉਂ ਪੁਛਿਆ ਸੀ ਕਿ ਇਹੋ ਜਹੀਆਂ ਕੁਰਸੀਆਂ ਸਾਡੇ ਕੋਲ ਹਨ ਜਾਂ ਨਹੀਂ? ਮੈਂ ਆਪ ਦੀ ਖਿਆਲ ਦਾਰੀ ਤੋਂ ਸਦ ਬਲਿਹਾਰੇ ਜਾਂਦਾ ਹਾ। ਸ਼ਾਮ ਨੂੰ ਇਹਨਾਂ ਕੁਰਸੀਆਂ ਉਤੇ ਬੈਠਿਆਂ ਜਾਪਿਆ ਜਿਵੇਂ ਮੈਂ ਮਸਤਾਨ ਗੜ੍ਹ ਵਿਚ ਆਪ ਦੀ ਹਾਜ਼ਰੀ ਵਿਚ ਬੈਠਾ ਹਾਂ।

ਆਪ ਦੀ ਅਪਾਰ ਕਿਰਪਾ ਕਿ ਆਪ ਨੇ ਸਾਨੂੰ ਜੀਵਨ ਨਗਰ ਦੇ ਦਰਸ਼ਨ ਕਰਾਏ। ਪੂਜ ਵਡੀ ਮਾਤਾ ਜੀ* ਦੇ ਭੈਣੀ ਸਾਹਿਬ 1934 ਵਿਚ ਦਰਸ਼ਨ ਕੀਤੇ ਯਾਦ ਆਏ। ਸਤਿਗੁਰੂ ਪਰਤਾਪ ਸਿੰਘ ਜੀ ਦੀ ਗਲਵਕੜੀ ਯਾਦ ਆਈ। ਆਪ ਨੇ ਵੀ ਉਹਨਾਂ ਵਾਂਗ ਹੀ ਮੈਨੂੰ ਆਪਣੀਆਂ ਸੋਹਣੀਆਂ ਗਊਆਂ ਤੇ ਲਿਸ਼ਕਦੇ ਘੋੜਿਆਂ ਦੇ ਦਰਸ਼ਨ ਕਰਾਏ। ਆਪ ਦੇ ਲਹਿਰਾਂਦੇ ਖੇਤ, ਆਪ ਦੇ ਸਾਦਾ ਤੇ ਸਵੱਛ ਵਿਦਿਆਰਥੀਆਂ ਨੂੰ ਵੇਖ ਕੇ ਬੜੀ ਖੁਸ਼ੀ ਹੋਈ। ਵਿਦਿਆਰਥੀਆਂ ਦਾ ਸਲੀਕਾ ਬੜਾ ਪ੍ਰਸੰਸਾ ਯੋਗ ਸੀ। ਜਿਹੜਾ ਖਿਆਲ ਆਪ ਉਥੋਂ ਦੇ ਬਿਧ ਆਦਮੀਆ ਦਾ ਰਖਦੇ ਹੋ, ਉਸ ਨੇ ਮੈਨੂੰ ਬੜਾ ਪਰਭਾਵਤ ਕੀਤਾ।

ਆਪ ਦੀ ਪ੍ਰੇਰਨਾ ਨਾਲ ਲਗੀ ਰੂਈ ਦੀ ਫੈਕਟਰੀ ਤੇ ਤੇਲ-ਮਸ਼ੀਨ ਬੜੇ ਹੋਣਹਾਰ ਅੰਦੋਲਨ ਹਨ। ਮੈਂ ਉਹਨਾਂ ਦੀ ਪੂਰਨ ਕਾਮਯਾਬੀ ਲਈ ਅਰਦਾਸ ਕਰਦਾ ਹਾਂ। ਦਸ਼ਤੋਂ ਬੀਆਬਾਨ ਵਿਚ ਆਪ ਗੁਲਜ਼ਾਰ ਮਹਿਕਾ ਰਹੇ ਹੋ।

ਸੜਕ ਬਣਦੀ ਵੇਖੀ, ਸੰਗਤ ਦਾ ਉਤਸ਼ਾਹ ਤੇ ਆਪ ਦਾ ਹੁਲਾਰੇ ਦੇਣ ਵਾਲਾ ਪਿਆਰ ਵੇਖੇ। ਭੱਠਾ ਵੇਖਿਆ, ਸੰਗਤਾਂ ਦੀ ਆਪ ਲਈ ਅਪਾਰ ਸ਼ਰਧਾ ਵੇਖੀ, ਬੜਾ ਦਿਲ ਖੁਸ਼ ਹੋਇਆ। ਮਾਤਾ* ਜੀ ਦੀ ਸਾਦਗੀ ਤੇ ਉਚ ਖ਼ਿਆਲੀ ਵਿਚ ਅਨੋਖੀ ਪਰੇਰਨਾ ਸੀ। ਮੇਰੀ ਤੇ ਉਮਾ ਦੀ ਸਤਕਾਰ ਭਰੀ ਯਾਦ ਉਹਨਾਂ ਨੂੰ ਦੇਣੀ। ਬੇਬੇ** ਜੀ ਬੜੇ ਚੰਗੇ ਲਗੇ, ਉਹਨਾਂ ਨੂੰ ਪਿਆਰ ਨਾਲ ਯਾਦ ਕਰਦਾ ਹਾਂ।

ਮਹਾਰਾਜ ਬੀਰ ਸਿੰਘ ਜੀ ਨੇ ਸਾਨੂੰ ਬੜਾ ਪਿਆਰ ਦਿਤਾ। ਦਿਲੀ ਪਿਆਰ ਅਰਪਿਤ ਕਰਦਾ ਹਾਂ।

ਬੜੇ ਪਿਆਰ ਭਰੇ ਸਤਿਕਾਰ ਸਾਹਿਤ
ਆਪ ਦਾ
ਗੁਰਬਖਸ਼ ਸਿੰਘ

(ਬਾਕੀ ਫੇਰ)

ਮਹਾਰਾਜ ਬੀਰ ਸਿੰਘ ਜੀ ਦੇ ਘਰੋਂ—ਸੰਪਾਦਕ।

* ਮਾਤਾ ਜੀਵਨ ਕੌਰ: ਸਤਿਗੁਰੂ ਜਗਜੀਤ ਸਿੰਘ ਜੀ ਦੇ ਦਾਦੀ ਜੀ

ਜਾਣ ਪਛਾਣ

# ਜੱਸ ਜੀਵਨ

ਤਿੰਨ ਭਾਗ। ਕੀਮਤ : 12—24—20 ਰੁਪਏ। ਵਧੀਆ ਜਿਲਦ।

ਮਿਲਣ ਦਾ ਪਤਾ : ਸੰਤ ਤਰਨ ਸਿੰਘ ਵਹਿਮੀ, ਪਿੰਡ ਰਾਮ, ਡਾਕਖਾਨਾ ਅੰਮ੍ਰਿਤਸਰ ਕਲਾਂ, ਜ਼ਿਲਾ ਸਰਸਾ।

ਜਿਨ੍ਹਾਂ ਸਜਨਾਂ ਨੇ ਨਾਮਧਾਰੀਆਂ ਬਾਰੇ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਵਿਸ਼ਾਲ ਗਿਆਨ ਹਾਸਲ ਕਰਨਾ ਹੋਵੇ ਉਹਨਾਂ ਲਈ ਇਹ ਪੁਸਤਕ ਬਹੁਮੁਲੀ ਹੈ। ਲੇਖਕ ਸੰਤ ਤਰਨ ਸਿੰਘ ਵਹਿਮੀ ਦੀ ਲਿਖਣ ਸ਼ੈਲੀ ਸਾਦਾ, ਸੰਖੇਪ ਤੇ ਪੁਰ ਮਤਲਬ ਹੈ—ਭਾਵੇਂ ਅਜੋਕੇ ਸੁਆਦ ਨਾਲ ਵਾਸਤਾ ਨਹੀਂ ਰਖਦੀ।

ਪਰ ਪੁਸਤਕ ਵਿਚ ਅਨੇਕਾਂ ਨਾਮਧਾਰੀਆਂ ਦੇ ਜੀਵਨ ਤੇ ਥਹੁ ਪਤੇ, ਉਹਨਾਂ ਦੀਆਂ ਤਿੰਨ-ਤਿੰਨ ਚਾਰ-ਚਾਰ ਪੀੜ੍ਹੀਆਂ ਦਾ ਵਰਣਨ ਅਤੇ ਨਾਮਧਾਰੀਆਂ ਅਤੇ ਸਤਿਗੁਰੂ ਜੀ ਨਾਲ ਉਨ੍ਹਾਂ ਦੇ ਸੰਬੰਧਾਂ ਦਾ ਵੇਰਵਾ ਮਿਲਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਨੁਖਤਾ, ਦੇਸ਼, ਸਿੱਖੀ ਤੇ ਨਾਮਧਾਰੀਆਂ ਵਾਸਤੇ ਜੋ ਜੋ ਕੁਝ ਕੀਤਾ ਉਹਦੇ ਸਾਰ-ਵਰਣਨ ਦੇ ਨਾਲ ਇਤਿਹਾਸਕ ਤੌਰ ਤੇ ਦੇਸ਼ ਅੰਦਰ ਵਾਪਰਦੀਆਂ ਘਟਨਾਵਾਂ ਦਾ ਵੀ ਜ਼ਿਕਰ ਹੈ।

ਨਾਮਧਾਰੀਆਂ ਬਾਰੇ ਜਿਨ੍ਹਾਂ ਲੇਖਕਾਂ ਕੁਝ ਲਿਖਣਾ ਹੋਵੇ ਉਹਨਾਂ ਨੂੰ ਤਾਂ ਇਸ ਵਿਚੋਂ ਬਹੁਤ ਕੀਮਤੀ ਸਮੱਗਰੀ ਮਿਲ ਸਕਦੀ ਹੈ। ਸ਼ਰਧਾਵਾਨ ਪਾਠਕਾਂ ਨੂੰ ਇਹ ਪੁਸਤਕ ਅਮੋਲਕ ਤੱਥ ਦਰਸਾਂਦੀ ਜਾਂਦੀ ਹੈ। ਲੇਖਕ ਆਪ ਨਾਮਧਾਰੀ ਹੋਣ ਕਾਰਨ ਪੁਸਤਕ ਨੂੰ ਸ਼ਰਧਾ ਭਰਪੂਰ ਹੋ ਲਿਖਦਾ ਹੈ ਪਰ ਨਾਲ ਨਾਲ ਸੋਝੀ ਦੀ ਐਨਕ ਵੀ ਲਾਈ ਰਖਦਾ ਹੈ।

ਪੁਸਤਕ ਨੂੰ ਪੜ੍ਹਿਆਂ ਜਿਥੇ ਲੇਖਕ ਦੀ ਸਾਦਗੀ, ਉਸ ਦੀ ਮਾਨਸਿਕ ਅਵਸਥਾ ਤੇ ਵਲਵਲੇ ਦਾ ਪਤਾ ਲਗਦਾ ਹੈ ਉਥੇ 69-70 ਸਾਲ ਦਾ ਬੀਤਿਆ ਸਮਾਂ ਅਤੇ ਉਸ ਵੇਲੇ ਦੇ ਹਾਲਾਤ ਵੀ ਰੂਪ ਮਾਨ ਹੋ ਉਠਦੇ ਹਨ।

ਹੋ ਸਕਦਾ ਹੈ ਕੁਝ ਗੱਲਾਂ ਨਾਲ ਨਾਮਧਾਰੀ ਸਰਕਲ ਮਤਭੇਦ ਵੀ ਰਖਦੇ ਹੋਣ।

—ਪ੍ਰੀਤਮ ਸਿੰਘ ਕਵੀ

## ਪੰਜਾਬੀ ਸੰਬੋਧਨ ਸਭਾ ਸਮਰਾਲਾ

ਪਿਛਲੇ ਦਿਨੀਂ ਪੰਜਾਬੀ ਸੰਬੋਧਨ ਸਭਾ ਸਮਰਾਲਾ ਦੀ ਸਥਾਪਨਾ ਹੋਈ। ਜਿਸਦੀ ਚੋਣ ਹੇਠ ਲਿਖੇ ਅਨੁਸਾਰ ਹੋਈ:—

ਪ੍ਰਧਾਨ ਪ੍ਰੋ: ਇੰਦੇ, ਉਪ ਪ੍ਰਧਾਨ ਨਰਿੰਦਰ ਨੂਰਾਨੀ, ਜਨਰਲ ਸਕਤਰ ਸਰੋਦ ਸੁਦੀਪ, ਸਕੱਤਰ ਸੁਰਿੰਦਰ ਰੁਮਾਨੀ, ਪਰੈਸ ਰਿਪੋਰਟਰ ਗੁਲਜ਼ਾਰ ਮੁਹੰਮਦ ਗੋਰੀਆ।

ਚੋਣ ਮਗਰੋਂ ਨਰਿੰਦਰ ਨੂਰਾਨੀ ਦੀ ਗ਼ਜ਼ਲ ਅਤੇ ਸਰੋਦ ਸੁਦੀਪ ਦੀ ਕਵਿਤਾ ਤੇ ਵਿਚਾਰ ਹੋਈ। ਪੰਜਾਬੀ ਸਾਹਿਤ ਵਿਚ ਪ੍ਰਤਿਭਾ ਦਾ ਸੰਕਟ' ਬਾਰੇ ਕਈ ਨੁਕਤੇ ਉਠਾਏ ਗਏ। ਸਭਾ ਦੀ ਅਗਲੀ ਮੀਟਿੰਗ 12-2-77 ਦਿਨ ਸ਼ਨੀਵਾਰ ਨੂੰ (ਸ਼ਾਮ ਨੂੰ) ਮਿੰਦਰ-ਕਾਵਿ-ਪ੍ਰਤਿਭਾ ਬਾਰੇ ਚਰਚਾ ਕਰਨ ਲਈ ਹੋਵੇਗੀ। —ਸੁਰੋਦ ਸੁਦੀਪ

## ਯਸ਼ਪਾਲ ਸਿਮ੍ਰਤੀ ਸਮਾਰੋਹ ਜਲੰਧਰ

ਮਿਤੀ 23 ਜਨਵਰੀ 1977 ਨੂੰ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਪ੍ਰਸਿੱਧ ਸੁਤਤਰਤਾ ਸੈਨਾਨੀ ਅਤੇ ਹਿੰਦੀ ਦੇ ਮਸ਼ਹੂਰ ਸਾਹਿਤ-ਕਾਰ ਯਸ਼ਪਾਲ ਦੀ ਸਿਮ੍ਰਤੀ ਵਿਚ ਇਕ ਸਮਾਰੋਹ ਜ਼ਿਲਾ ਭਾਸ਼ਾ ਅਫਸਰ ਦੇ ਦਫਤਰ 539 ਮਾਡਲ ਟਾਊਨ ਜਲੰਧਰ ਵਿਖੇ ਸ: ਜੋਧ ਸਿਘ ਐਮ. ਏ. (ਰਾਜੇਸ਼ਵਰੀ ਕਲਾ ਸੰਗਮ) ਦੀ ਪ੍ਰਧਾਨਗੀ ਹੇਠ ਹੋਇਆ।

ਸਭਾ ਦੀ ਕਾਰਵਾਈ ਚਲਾਉਂਦਿਆਂ ਹੋਇਆਂ ਜਨਰਲ ਸਕੱਤਰ ਸ: ਗੁਰਬਖਸ਼ ਸਿੰਘ ਬਨੂਆਣਾ ਨੇ ਯਸ਼ਪਾਲ ਦੇ ਜੀਵਨ ਤੇ ਚਾਨਣਾ ਪਾਂਦਿਆਂ ਕਿਹਾ ਕਿ ਉਹਨਾਂ ਨੇ ਜਗ ਬੀਤੀ ਤੇ ਹੱਡ ਬੀਤੀ ਦੋਵੇਂ ਹੀ ਲਿਖੀਆਂ ਹਨ।

ਹਿੰਦੀ ਸਾਹਿਤਕਾਰ ਪ੍ਰੋ: ਸੁਰੇਸ਼ ਸੇਠ ਨੇ ਸਵਿਸਥਾਰ ਯਸ਼ਪਾਲ ਬਾਰੇ ਚਾਨਣਾ ਪਾਉਂਦਿਆਂ ਇਹ ਕਿਹਾ ਕਿ ਉਹ ਉਨੇ ਹੀ ਵੱਡੇ ਲੇਖਕ ਸਨ ਜਿੰਨੇ ਵੱਡੇ ਕ੍ਰਾਂਤੀਕਾਰੀ। ਜਦੋਂ ਚੰਦਰ ਸ਼ੇਖਰ ਆਜ਼ਾਦ ਨੇ ਕ੍ਰਾਂਤੀਕਾਰੀ ਪਾਰਟੀ ਦੇ ਕਮਾਂਡਰ ਦਾ ਅਹੁਦਾ ਛੱਡਿਆ ਤਾਂ ਇਹ ਅਹੁਦਾ ਯਸ਼ਪਾਲ ਨੇ ਸਾਂਭਿਆ ਸੀ। ਉਹਨਾਂ ਜਦੋਂ ਕਲਮ ਫੜੀ ਤਾਂ ਉਹਨਾਂ ਦੀ ਧਾਰਨਾ ਰਹੀ ਕਿ ਕਲਮ ਵੀ ਬੰਦੂਕ ਹੋ ਸਕਦੀ ਹੈ। ਉਹਨਾਂ ਦਾ ਦਰਸ਼ਨ ਸ਼ੋਸ਼ਤ ਬੰਦੇ ਨਾਲ ਜੁੜਣ ਦਾ ਦਰਸ਼ਨ ਸੀ ਅਤੇ ਸੋਸ਼ਿਤਾਂ ਦੀ ਸਾਹਿਤ ਵਿਚ ਆਵਾਜ਼ ਪੈਦਾ ਕਰਣ ਲਈ ਉਹ ਜਤਨਸ਼ੀਲ ਸਨ। ਉਹਨਾਂ ਦਾ ਸਾਹਿਤ ਕਈ ਰੂਪਾਂ ਦਾ ਹੈ ਅਤੇ ਸਾਹਿਤ ਦੇ ਕਈ ਪਖਾਂ ਤੇ ਉਹਨਾਂ ਲਿਖਿਆ। ਸਾਹਿਤ ਅਕਾਦਮੀ, ਭਾਸ਼ਾ ਵਿਭਾਗ ਅਤੇ ਸੋਵੀਅਤ ਦੇਸ਼ ਇਤਿਆਦਕ ਪੁਰਸਕਾਰ ਪ੍ਰਾਪਤ ਕੀਤੇ। ਅੰਤ ਵਿਚ ਉਹਨਾਂ ਕਿਹਾ ਕਿ ਅੱਜ ਦੀ ਪੰਜਾਬੀ ਲੇਖਕਾਂ ਦੀ ਬੈਠਕ ਵਿਚ ਯਸ਼ਪਾਲ ਨੂੰ ਸ਼ਰਧਾਂਜਲੀ ਹਿੰਦੀ ਤੇ ਪੰਜਾਬੀ ਦੀ ਸਾਂਝ ਮਜਬੂਤ ਕਰੇਗੀ ਅਤੇ ਇਹ ਇਕ ਅਰਥ ਭਰਪੂਰ ਸ਼ਰਧਾਂਜਲੀ ਹੋਵੇਗੀ।

ਸਭਾ ਦੇ ਪ੍ਰਧਾਨ ਡਾ: ਰੋਸ਼ਨ ਲਾਲ ਆਹੂਜਾ ਨੇ ਕਿਹਾ ਕਿ ਦਰਸ਼ਨ ਜਾਂ ਫਿਲਾਸਫੀ ਦੇ ਦੋ ਰੂਪ ਹੋ ਸਕਦੇ ਹਨ। ਇਕ ਇਕਾਦਮਿਕ ਫ਼ਿਲਾਸਫੀ ਜਿਹੜੀ ਕਿ ਮੰਗੀ ਹੋਈ ਜਾਂ ਉਧਾਰੀ ਫਿਲਾਸਫ਼ੀ ਹੈ ਅਤੇ ਦੂਸਰੀ ਅਸਲੀ ਫਿਲਾਸਫੀ ਜੋ ਅਨੁਭਵ ਤੋਂ ਪੈਦਾ ਹੁੰਦੀ ਹੈ। ਯਸ਼ਪਾਲ ਦੀ ਫ਼ਿਲਾਸਫੀ ਦੂਜੀ ਪ੍ਰਕਾਰ ਦੀ ਸੀ। ਜਦੋਂ 1903 ਵਿਚ ਪੈਦਾ ਹੋਏ ਤਾਂ ਮਾਤਾ ਯਤੀਮਖਾਨੇ ਵਿਚ ਨੌਕਰ ਸੀ। ਮੁਸ਼ਕਲਾਂ ਨਾਲ ਮੈਟਰਿਕ ਕਰਕੇ ਕਾਲਜ ਨਹੀਂ ਪੜ੍ਹ ਸਕੇ ਅਤੇ ਨੈਸ਼ਨਲ ਬੀ. ਏ. ਕੀਤੀ। ਇਨਕਲਾਬੀ ਸਰਗਰਮੀਆਂ ਕਾਰਣ 14 ਸਾਲ ਦੀ ਕੈਦ ਹੋਈ। ਕਿਦਵਾਈ ਸਾਹਿਬ ਦੀ ਸਿਫਾਰਸ਼ ਤੇ ਫਿਰ ਛੱਡਿਆ ਗਿਆ ਸੀ। ਜੇਹਲ ਵਿਚ ਹੀ ਵਿਆਹ ਕੀਤਾ। ਪਰਤਾਪ ਅਖ਼ਬਾਰ ਵਿਚ ਲੇਖ ਛਪਾਉਣੇ, ਚਮੜੇ ਦਾ ਕੰਮ ਅਤੇ ਲੈਂਪਾਂ ਦੇ ਸ਼ੇਡ ਬਣਾ ਕੇ ਗੁਜ਼ਾਰਾ ਕਰਦੇ ਰਹੇ। ਇਹੋ ਜਿਹਿਆਂ ਬੰਦਿਆਂ ਦੀ ਫ਼ਿਲਾਸਫੀ ਇਕਾਦਮਿਕ ਨਹੀਂ ਹੁੰਦੀ ਜ਼ਿੰਦਗੀ ਚੋਂ ਨਿਕਲਦੀ ਹੈ। ਆਹੂਜਾ ਸਾਹਿਬ ਨੇ ਕਿਹਾ ਹਰ ਆਦਮੀ ਪ੍ਰਤੀਬੱਧ ਹੁੰਦਾ ਹੈ ਪਰ ਬੁਰਾਈ ਤੱਦ ਹੈ ਜੇ ਪ੍ਰਤੀ-ਬੱਧਤਾ ਸਮਾਜ ਵਿਰੋਧੀ ਹੋਵੇ।

ਪ੍ਰੋ: ਪਿਆਰਾ ਸਿੰਘ ਭੋਗਲ ਹੋਰਾਂ ਬੋਲਦਿਆਂ ਕਿਹਾ ਕਿ ਅਸੀਂ ਅੰਗਰੇਜ਼ੀ ਸਾਹਿਤ ਬਾਰੇ ਤਾਂ ਜਾਣਦੇ ਹਾਂ ਪਰ ਅਪਣੀਆਂ ਦੂਜੀਆਂ ਭਾਰਤੀ ਬੋਲੀਆ ਬਾਰੇ ਬਹੁਤ ਘੱਟ ਜਾਣਦੇ ਹਾਂ। ਉਹਨਾਂ ਪੁਛਿਆ ਕਿ ਯਸ਼ਪਾਲ ਦੇ ਨਾਵਲ ਸੱਚ ਝੂਠ ਬਾਰੇ ਸੁਰੇਸ਼ ਜੀ ਨੇ ਚਰਚਾ ਕੀਤੀ ਹੈ ਪਰ ਕਿਨੇ ਕੁ ਪੰਜਾਬੀ ਹਨ ਜਿਹਨਾਂ ਇਹ ਨਾਵਲ ਪੜ੍ਹਿਆ ਹੈ? ਸਾਨੂੰ ਹੋਰਨਾਂ ਬੋਲੀਆਂ ਦੇ ਲੇਖਕ ਵੀ ਪੜ੍ਹਣੇ ਚਾਹੀਦੇ ਹਨ। ਉਹਨਾਂ ਸੁਝਾਅ ਦਿਤਾ ਕਿ ਚਲ ਰਹੀ ਸ਼ਰਤ ਚੰਦਰ ਸ਼ਤਾਬਦੀ ਦੇ ਅਵਸਰ ਤੇ ਉਹਨਾਂ ਦੀਆਂ ਰਚਨਾਵਾਂ ਪੜ੍ਹ ਕੇ ਫਿਰ ਉਸ ਤੇ ਇਕਤ੍ਰੱਤਾ ਰਖੀ ਜਾਵੇ।

ਕਰਮ ਸਿੰਘ ਸਿਧੂ ਭਾਸ਼ਾ ਵਿਭਾਗ ਦੇ ਸੂਚਨਾ ਅਫਸਰ ਅਤੇ ਸ: ਜੋਧ ਸਿੰਘ ਜੀ (ਮੀਟਿੰਗ ਦੇ ਪਰਧਾਨ) ਨੇ ਵੀ ਆਪਣੇ ਖਿਆਲ ਦੱਸੇ। ਬਾਵਜੂਦ ਸਰਦੀ ਦੇ ਕਾਫੀ ਲੇਖਕ ਪੁੱਜੇ ਹੋਏ ਸਨ। ਜਿਨ੍ਹਾਂ ਵਿਚ ਪ੍ਰੋ: ਪ੍ਰੀਤਮ ਸਿੰਘ ਗਿਲ, ਅਵਤਾਰ ਭਾਟੀਆ, ਇੰਦਰ ਮੋਹਨ ਛਾਬੜਾ, ਠਾਕਰ ਦਾਸ ਚਾਵਲਾ, ਅਵਤਾਰ ਸਿਘ, ਹਰਬੀਰ ਕੌਰ, ਬੀਰ ਮੋਹਨ ਸਿੰਘ ਬੁਧੀਰਾਜ ਕੰਵਲਜੀਤ, ਮਨਮੋਹਨ ਸਿੰਘ ਬਧੀਰਾਜ ਭਾਸ਼ਾ ਅਫਸਰ ਆਦਕ ਸ਼ਾਮਲ ਸਨ।

# ਖੇਡਾਂ

## 'ਭਾਰਤ ਇੰਗਲੈਂਡ ਕ੍ਰਿਕਟ ਲੜੀ'

— ਨਰਾਇਣ

ਭਾਰਤ ਤੇ ਇੰਗਲੈਂਡ ਵਿਚਕਾਰ ਬਹੁਚਰਚਿਤ ਕ੍ਰਿਕਟ ਲੜੀ ਸ਼ੁਰੂ ਹੋ ਕੇ ਖਤਮ ਹੋਣ ਵਾਲੀ ਹੈ। ਪਾਠਕਾਂ ਦੇ ਹੱਥਾਂ 'ਚ ਇਹ ਅੰਕ ਪਹੁੰਚਣ ਤਕ ਹੋ ਸਕਦਾ ਹੈ ਪੰਜ ਦੇ ਪੰਜ ਮੈਚਾਂ ਦਾ ਨਤੀਜਾ ਸਾਹਮਣੇ ਆ ਚੁਕਿਆ ਹੋਵੇ। ਵੈਸੇ ਹੁਣ ਪੰਜਵੇਂ ਮੈਚ ਦੇ ਨਤੀਜੇ ਦਾ 1976-77 ਦੀ ਇਸ ਕ੍ਰਿਕਟ ਲੜੀ ਦੇ ਪੂਰੇ ਨਤੀਜੇ ਤੇ ਕੋਈ ਅਸਰ ਨਹੀਂ ਪੈਣਾ। ਇਸ ਦਾ ਨਤੀਜਾ ਉਹ ਨਿਕਲਿਆ ਹੈ ਜਿਸਦਾ ਖਤਰਾ ਤਾ ਘੱਟ ਹੀ ਸੀ ਪਰ ਅੰਦੇਸ਼ਾ ਜ਼ਰੂਰ ਸੀ। ਇਹ ਲੜੀ ਪਹਿਲੇ ਤਿੰਨਾਂ ਮੈਚਾਂ ਵਿਚ ਹੀ ਇੰਗਲੈਂਡ ਦੇ ਹੱਥਾਂ ਵਿਚ ਆ ਗਈ। ਭਾਰਤ ਪਹਿਲੇ ਤਿੰਨ ਮੈਚ ਹਾਰਿਆ ਅਤੇ ਬਹੁਤ ਬੁਰੀ ਤਰ੍ਹਾਂ ਹਾਰਿਆ। ਇੰਗਲੈਂਡ ਦੀ ਟੀਮ ਨੇ ਐਨਾ ਤਕੜਾ ਖੇਡ ਨਹੀਂ ਵਿਖਾਇਆ ਹੈ ਜਿਨ੍ਹਾਂ ਕਿ ਹੁਣ ਦੇ ਖੇਡੇ ਗਏ ਮੈਚਾਂ ਦੇ ਨਤੀਜਿਆਂ ਤੋਂ ਭਾਸਦਾ ਹੈ। ਇੰਗਲੈਂਡ ਦੀ ਇਸ ਸ਼ਾਨਦਾਰ ਜਿਤ ਦਾ ਸਿਹਰਾ ਸਾਰੀ ਟੀਮ ਦੇ ਸਿਰ ਹੈ ਜਿਸ ਨੇ ਇਕ ਮੁਠ ਹੋ ਕੇ ਇਕ ਟੀਮ ਭਾਵਨਾ ਨਾਲ ਭਾਰਤੀ ਸਪਿਨ ਗੇਂਦਬਾਜ਼ਾਂ ਦਾ ਮੁਕਾਬਲਾ ਕੀਤਾ ਅਤੇ ਜਿਵੇਂ ਕਿ ਕਥਨ ਹੈ ਕਾਮਯਾਬੀ ਬਹਾਦਰਾਂ ਦੇ ਹੀ ਕਦਮ ਚੁੰਮਦੀ ਹੈ ਭਾਰਤ ਨੂੰ ਭਾਰਤ ਵਿਚ ਹੀ ਬੁਰੀ ਤਰ੍ਹਾਂ ਹਰਾ ਕੇ ਇਹ ਲੜੀ ਜਿਤ ਲਈ।

ਇਸਦੇ ਉਲਟ ਭਾਰਤੀ ਟੀਮ ਤੇ ਖਾਸ ਕਰਕੇ ਬਲੇਬਾਜ਼ਾਂ ਦਾ ਪ੍ਰਦਰਸ਼ਨ ਬਹੁਤ ਭੈੜਾ ਅਤੇ ਨਿਰਾਸ਼ਜਨਕ ਰਿਹਾ। ਭਾਰਤੀ ਬਲੇਬਾਜ਼ ਹੀ ਭਾਰਤ ਦੀ ਇਸ ਤਰ੍ਹਾਂ ਦੀ ਬੁਰੀ ਦੁਰਦਸ਼ਾ ਦੇ ਜ਼ਿੰਮੇਵਾਰ ਕਰਾਰ ਦਿਤੇ ਜਾ ਸਕਦੇ ਹਨ। ਇਹ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਭਾਰਤੀ ਕ੍ਰਿਕਟ ਦੀ ਬਲੇਬਾਜ਼ੀ ਦਾ ਸਾਰੇ ਦਾ ਸਾਰਾ ਦਾਰੋਮਦਾਰ ਦੋ ਬਲੇਬਾਜ਼ ਸੁਨੀਲ ਗਾਵਾਸਕਰ ਤੇ ਵਿਸ਼ਵਾਨਾਥ ਦੇ ਸਿਰ ਤੇ ਹੈ। ਜੇਕਰ ਉਹ ਚੰਗੀਆਂ ਦੌੜਾਂ ਬਣਾਉਣ ਵਿਚ ਕਾਮਯਾਬ ਹੋ ਗਏ, ਤਾਂ ਟੀਮ 300 ਜਾਂ ਇਸਦੇ ਲਾਗੇ ਲਾਗੇ ਦੌੜਾਂ ਬਣਾ ਲੈਂਦੀ ਹੈ ਅਤੇ ਜੇਕਰ ਉਹ ਕਾਮਯਾਬ ਨਹੀਂ ਹੁੰਦੇ ਤਾਂ ਦੌੜਾਂ 150 ਦੇ ਲਾਗੇ ਚਾਗੇ ਹੀ ਅਟਕ ਕੇ ਰਹਿ ਗਈਆਂ। ਕੀ ਇਸ ਨੂੰ ਦੋ ਜਣਿਆ ਦਾ ਸ਼ੋਅ ਨਹੀਂ ਕਿਹਾ ਜਾਣਾ ਚਾਹੀਦਾ ? ਭਾਰਤੀ ਗੇਂਦਬਾਜ਼ਾਂ ਨੂੰ ਭਾਰਤੀ ਬਲੇਬਾਜ਼ ਕੋਈ ਐਨਾ ਸਕੋਰ ਨਹੀਂ ਦੇ ਸਕੇ ਜਿਸ ਦੇ ਵਿਚ ਉਹ ਇੰਗਲੈਂਡ ਨੂੰ ਆਊਟ ਕਰਨ ਵਿਚ ਸਫਲ ਹੋ ਸਕਣ।

ਕੁਝ ਕੁ ਹਲਕਿਆਂ ਵਲੋਂ ਇਸ ਕਰਾਰੀ ਹਾਰ ਦਾ ਕਾਰਨ ਇੰਗਲੈਂਡ ਦੇ ਤੇਜ਼ਗਤੀ ਦੇ ਗੇਂਦਬਾਜ਼ ਜੌਨ ਲੀਵਰ ਵਲੋਂ ਵੈਸਲੀਨ ਦਾ ਪ੍ਰਯੋਗ ਦਸਿਆ ਗਿਆ ਹੈ। ਕ੍ਰਿਕਟ ਅਸੂਲਾਂ ਅਨੁਸਾਰ ਕੋਈ ਵੀ ਗੇਂਦਬਾਜ਼ ਵੈਸਲੀਨ, ਤੇਲ ਐਸੀ ਹੋਰ ਕੋਈ ਵੀ ਵਸਤੂ ਪ੍ਰਯੋਗ ਵਿਚ ਨਹੀਂ ਲਿ ਸਕਦਾ ਜਿਸ ਨਾਲ ਗੇਂਦ ਦੀ ਰਫਤਾਰ ਵਧਣ ਵਿ ਮਦਦ ਮਿਲੇ। ਮਦਰਾਸ ਟੈਸਟ ਦੌਰਾਨ ਲੀਵਰ ਵਲੋਂ ਵੈਸ ਲੀਨ ਦੇ ਪ੍ਰਯੋਗ ਦੀ ਗਲ ਪ੍ਰਕਾਸ਼ ਵਿਚ ਆਈ। ਅੰਪਾਇ ਗਿਊਬਨ ਨੇ ਇਹ ਮਾਮਲਾ ਭਾਰਤੀ ਕ੍ਰਿਕਟ ਕੰਟਰੋਲ ਬੋ ਦੇ ਸਪੁਰਦ ਕਰ ਦਿਤਾ। ਅਤੇ ਭਾਰਤੀ ਕ੍ਰਿਕਟ ਕੰਟਰੋਲ ਬੋ ਨੇ ਇਹ ਮਾਮਲਾ ਐਮ. ਸੀ. ਸੀ. ਵਾਲਿਆਂ ਦੇ ਹੱਥ ਦੇ ਦਿ ਜਿਨ੍ਹਾਂ ਨੇ ਕਿ ਤੁਰੰਤ ਆਪਣੇ ਅੰਗਰੇਜ਼ ਖਿਡਾਰੀਆਂ ਨੂੰ ਇ ਝਗੜੇ ਤੋਂ ਸਾਫ ਬਰੀ ਕਰ ਦਿਤਾ। ਭਾਰਤੀ ਕ੍ਰਿਕਟ ਕੰਟਰੋ ਬੋਰਡ ਨੂੰ ਇਹ ਮਾਮਲਾ ਕਾਫੀ ਸਖਤਾਈ ਨਾਲ ਨਿਪਟਾ ਚਾਹੀਦਾ ਸੀ। ਜਦ ਕਿ ਲੈਬਾਰਟਰੀ ਟੈਸਟ ਦੇ ਬਾਦ ਇ ਗਲ ਦਾ ਸਾਫ ਪਤਾ ਲਗ ਚੁਕਾ ਸੀ ਕਿ ਗੇਂਦ ਤੇ ਵੈਸਲ ਦੀ ਹੋਂਦ ਮੌਜੂਦ ਹੈ ਤਾਂ ਫਿਰ ਕਿਉਂ ਇੰਗਲੈਂਡ ਦੀ ਟ ਦੇ ਮੈਨੇਜਰ ਅਤੇ ਕਪਤਾਨ ਦੀ ਇਹ ਗਲ ਮੰਨ ਲਈ ਗ ਕਿ ਲੀਵਰ ਨੇ ਵੈਸਲੀਨ ਦੀ ਪੱਟੀ ਇਸ ਲਈ ਬੰਨ੍ਹੀ ਹੈ ਉਸਦੀਆਂ ਅੱਖਾਂ ਵਿਚ ਪਸੀਨਾ ਨਾ ਡਿਗੇ। ਕਿੱਡੀ ਹ ਹੀਣੀ ਗਲ ਹੈ ਕਿ ਇੰਗਲੈਂਡ ਦੇ ਸਾਰੇ ਖਿਡਾਰੀਆਂ ਵਿ ਸਿਰਫ ਦੋ ਖਿਡਾਰੀ ਅਤੇ ਉਹ ਵੀ ਦੋਵੇਂ ਮਧਗਤੀ ਦੇ ਤੇ ਗੇਂਦਬਾਜ਼ਾਂ ਨੂੰ ਹੀ ਪਸੀਨੇ ਦਾ ਡਰ ਹੈ ਜਿਸ ਕਰਕੇ ਉਨ੍ਹਾਂ ਵੈਸਲੀਨ ਦੀ ਪੱਟੀ ਬੰਨ੍ਹੀ। ਭਾਰਤੀ ਕ੍ਰਿਕਟ ਕੰਟਰੋਲ ਬੋ ਨੇ ਇਸ ਬਾਰੇ ਸਖਤ ਵਤੀਰਾ ਕਿਉਂ ਨਹੀਂ ਅਪਣਾਇਆ ਇਸ ਗਲ ਦਾ ਜੁਆਬ ਲਭਣ ਲਈ ਸ਼ਾਇਦ ਕੁਝ ਸਮਾਂ ਹ ਲਗੇਗਾ।

ਜਿਥੇ ਭਾਰਤੀ ਪ੍ਰੈਸ ਅਤੇ ਕ੍ਰਿਕਟ ਪ੍ਰੇਮੀ ਨੇ ਇੰਗਲੈਂਡ ਦੀ ਟੀਮ ਦਾ ਦਿਲੋਂ ਨਿਘਾ ਸਵਾਗਤ ਕੀ ਹੈ ਉਥੇ ਬ੍ਰਿਟਿਸ਼ ਪ੍ਰੈਸ ਨੇ ਭਾਰਤੀ ਟੀਮ ਦੇ ਕਪਤਾਨ ਬਿਸ਼ ਸਿੰਘ ਬੇਦੀ ਨਾਲ ਬਹੁਤ ਭੱਦਾ, ਬੇਹੂਦਾ ਅਤੇ ਨਿਰਾਸ਼ਾਜਨ ਵਤੀਰਾ ਅਪਣਾਇਆ ਹੈ। ਬ੍ਰਿਟਿਸ਼ ਅਖਬਾਰਾਂ ਵਿਚ ਬੇਦੀ ਬਹੁਤ ਹੀ ਘਟੀਆ ਦਰਜੇ ਦੇ ਕਾਰਟੂਨ ਛਾਪੇ ਗਏ ਹਨ ਕਿਸੇ ਵਿਚ ਵਿਖਾਇਆ ਗਿਆ ਹੈ ਬੇਦੀ ਦੇ ਪਟਕੇ ਵਿਚ ਰਡਾ ਸ਼ਟੇਸ਼ਨ ਤਾਂ ਨਹੀਂ ? ਕਿਸੇ ਵਿਚ ਕਿਹਾ ਗਿਆ, ਹੈ ਕਿ ਬੇ ਦਾ ਪਟਕਾ 'ਗੈਰ ਕਾਨੂੰਨੀ ਅਵਾਸੀਆਂ ਵਾਸਤੇ ਪਨਾਹ' ਅ ਐਸੇ ਕਈ ਹੋਰ ਇਖਲਾਕੀ ਤੌਰ ਤੇ ਘਟੀਆ ਕਾਰਟੂ ਛਾਪੇ ਗਏ।

ਹਰ ਖੇਡ ਵਿਚ ਹਾਰ ਜਿਤ ਤਾਂ ਹੁੰਦੀ ਹੀ ਰਹਿੰ ਹੈ। ਇਸ ਵਾਰੀ ਜਿਤ ਇੰਗਲੈਂਡ ਦੇ ਹੱਥ ਵਿਚ ਆ ਗ ਹੈ। ਨਿਰਸੰਦੇਹ ਉਹ ਵਧਾਈ ਦੇ ਪਾਤਰ ਹਨ ਪਰ ਉਨ੍ਹਾਂ ਬਿਸ਼ਨ ਸਿੰਘ ਬੇਦੀ ਨਾਲ ਐਸਾ ਵਤੀਰਾ ਨਹੀਂ ਅਪਨਾਉ ਚਾਹੀਦਾ ਕਿਉਂਕਿ ਬੇਦੀ ਉਸ ਟੀਮ ਦੀ ਅਗਵਾਈ ਰਹੇ ਹਨ ਜੋ ਤਿੰਨ ਮੈਚ ਹਾਰਨ ਦੇ ਬਾਦ ਵੀ ਇਕ ਮੈ ਜਿਤ ਚੁਕੀ ਹੈ ਅਤੇ ਸ਼ਾਇਦ ਪੰਜਵਾਂ ਤੇ ਆਖਰੀ ਟੈਸਟ ਜਿਤ ਲਵੇ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 275938
Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS;

WOODEN & STEEL FURNITURE

PLEASE CONTACT

# NAMDHARI AGENCIES

2/2068 CHAH ANDARA,

(Behind Jubilee Cinema)

CHANDNI CHOWK, DELHI-110006





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS



QUALITY MARKED




ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ ।

TRADE **JASPAL** MARK

Grams : HABI INDUSTRIES — Phone : 2737

## *HABI INDUSTRIES (Regd.)*

10 Industrial Area

PHAGWARA – 144401 (Pb.)



# ਗਣਤੰਤਰ ਦਿਵਸ ਤੇ

# ਪੰਜਾਬ

ਕੌਮ ਦੀ ਖੁਸ਼ਹਾਲੀ ਦੇ ਟੀਚੇ ਦੀ ਪ੍ਰਾਪਤੀ ਲਈ ਅਗੇ ਵਧਨ ਦਾ ਸੰਕਲਪ ਕਰਦਾ ਹੈ।

ਪੰਜਾਬ ਦੇ ਅਵਾਮ ਨੇ ਆਪਣੇ ਸਾਰੇ ਸਾਧਨ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਤੇ ਸ੍ਰੀ ਸੰਜੇ ਗਾਂਧੀ ਦੇ 25 ਸੂਤਰੀ ਸਮਾਜੀ ਆਰਥਿਕ ਪਰੋਗਰਾਮ ਤੇ ਅਮਲ ਕਰਨ ਲਈ ਲਗਾ ਰਖੇ ਹਨ।

ਸਾਡੇ ਪ੍ਰਧਾਨ ਮੰਤਰੀ ਨੇ ਪੰਜਾਬ ਦੇ ਸਿਖਰਾਂ ਤੇ ਪੁਜਣ ਦੀ ਜੋ ਗਲ ਨਿਸ਼ਚਿਤ ਕੀਤੀ ਹੈ, ਪੰਜਾਬ ਉਸ ਤੇ ਪੁਜਣ ਦੀ ਆਸ ਰਖਦਾ ਹੈ ਪ੍ਰਧਾਨ ਮੰਤਰੀ ਨੇ ਕਿਹਾ ਸੀ :—

**'ਪੰਜਾਬ ਨੇ ਗਰੀਬੀ ਵਿਰੁਧ ਲੜਨ ਲਈ ਤੇਜ਼ੀ ਨਾਲ ਪੁਲਾਂਘਾਂ ਪੁਟੀਆਂ ਹਨ। ਪੰਜਾਬ ਨੇ ਇਸ ਸਬੰਧ ਚ ਦੇਸ਼ ਭਰ ਤੇ ਬਿਦੇਸ਼ਾਂ ਵਿਚ ਵੀ ਧਿਆਨ ਖਿਚਿਆ ਹੈ।**

ਮੁਖ ਮੰਤਰੀ ਗਿਆਨੀ ਜ਼ੈਲ ਸਿੰਘ ਦੀ ਅਗਵਾਈ ਵਿਚ ਪੰਜਾਬ ਨੇ ਪ੍ਰਾਪਤੀਆਂ ਦਾ ਸ਼ਾਨਦਾਰ ਰਿਕਾਰਡ ਕਾਇਮ ਕੀਤਾ ਹੈ।

ਪੰਜਾਬ ਨੇ ਜੋ ਪ੍ਰਾਪਤੀਆਂ ਕੀਤੀਆਂ ਉਹਨਾਂ ਦਾ ਕੁਝ ਵੇਰਵਾ :—

- ਪੰਜਾਬ ਵਿਚ ਪ੍ਰਤੀ ਜੀਅ ਆਮਦਨੀ 1498/- ਰੁਪੈ ਹੈ ਜੋ ਦੇਸ਼ ਭਰ ਵਿਚ ਵਿਚ ਸਭ ਤੋਂ ਉਚੀ ਹੈ।
- ਕੇਂਦਰੀ ਪੂਲ ਵਿਚ ਪੰਜਾਬ ਨੇ ਜੋ ਕਣਕ ਦਿਤੀ ਹੈ, ਉਹ ਬਾਕ਼ੀ ਦੇਸ਼ ਦੀ ਸਮੁਚੀ ਕਣਕ ਨਾਲੋਂ ਵੀ ਜ਼ਿਆਦਾ ਹੈ। ਦਸੰਬਰ ਤਕ ਪੰਜਾਬ ਨੇ ਕੇਂਦਰੀ ਪੂਲ ਲਈ 29.43 ਲਖ ਟਨ ਕਣਕ ਪਰਾਪਤ ਕੀਤੀ'
- 1976 ਦੇ ਅਖੀਰ ਤਕ 8,10,843 ਟਨ ਚਾਵਲ ਕੇਂਦਰੀ ਪੂਲ ਨੂੰ ਦਿਤਾ ਗਿਆ।
- ਹਰ ਪਿੰਡ ਵਿਚ ਪ੍ਰਾਇਮਰੀ ਸਕੂਲ ਹੈ।
- ਖੇਤੀ ਵਰਕਰ ਲਈ ਘਟੋ ਘਟ ਉਜਰਤ 7.70 ਰੁਪੈ ਪ੍ਰਤੀ ਦਿਨ) ਦੇਸ਼ ਭਰ ਵਿਚ ਸਭ ਤੋਂ ਉਚੀ ਹੈ।
- ਸਾਰੇ 12,188 ਪਿੰਡ ਬਿਜਲੀ ਨਾਲ ਰੌਸ਼ਨਾਏ ਗਏ ਹਨ।
- ਪੰਜਾਬ ਦੇਸ਼ ਵਿਚ ਪਹਿਲਾ ਰਾਜ ਹੈ ਜਿਸ ਨੇ ਹੈਬੀਟੇਟ ਲਹਿਰ ਸ਼ੁਰੂ ਕੀਤੀ।
- ਪੇਂਡੂ ਇਲਾਕਿਆਂ ਵਿਚ ਸਾਰੇ ਬੇਜ਼ਮੀਨੇ ਲੋਕਾਂ (3,06,000) ਨੂੰ ਮਕਾਨਾਂ ਲਈ ਥਾਂ ਮੁਫਤ ਦਿਤੀ ਗਈ ਹੈ।
- ਦਸੰਬਰ 1976 ਤਕ ਇਕ ਕ੍ਰੋੜ ਦਰਖਤ ਲਗਾਏ ਗਏ।
- ਦਸੰਬਰ ਤਕ ਇਕ ਲਖ ਲੋਕਾਂ ਦੀ ਨਸਬੰਦੀ ਕੀਤੀ ਗਈ।

ਪੀ. ਆਰ. ਡੀ./77

# ਤੁਹਾਡਾ ਪੰਨਾ

—ਨਵੰਬਰ ਅਤੇ ਦਸੰਬਰ—ਜਨਵਰੀ ਦੋਵੇਂ ਪਰਚਿਆਂ ਨੂੰ ਪੜ੍ਹਕੇ ਮਨ ਨੂੰ ਬੜੀ ਧੂ ਜਹੀ ਪਈ।

— ਦਸੰਬਰ-ਜਨਵਰੀ 1977 ਦੇ ਅੰਕ ਵਿਚੋਂ ਤਿੰਨ ਸ਼ੈਆਂ (1) ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ (ਜੋ ਕਿ ਪੰਨਾ 8 ਤੇ ਲਾਏ ਗਏ ਅਸਲ ਵਿਚ ਉਹਨਾਂ ਦੀ ਥਾਂ ਪਰਚੇ ਦਾ ਖੁਲ੍ਹਦਾ ਹੋਇਆ ਸਾਹਮਣਾ ਸਫਾ ਚਾਹੀਦਾ ਸੀ) ਹੁਕਮ-ਨਾਮਿਆਂ ਦੇ ਅੰਦਰਲੇ ਭਾਵਾਂ ਦੇ ਤਾਂ ਕਿਆ ਹੀ ਕਹਿਣੇ ਪ੍ਰੰਤੂ ਉਹਨਾਂ ਦੀ ਪਿਆਰੀ ਭਾਸ਼ਾ ਦੇ ਸਦਕੇ ਜਾਵਾਂ। ਨਮੂਨੇ ਦੀ ਸਤਰ ਫੇਰ ਛਪੀ ਵੇਖਣ ਨੂੰ ਰੂਹ ਕਰਦੀ ਹੈ :—

ਕਿਸੇ ਦਾ, ਧੱਕਾ ਕਰਕੇ, ਚੋਰੀ ਕਰਕੇ, ਠੱਗੀ ਕਰਕੇ ਕੱਖ ਆਦਿਕ ਵੀ ਨਹੀਂ ਲੈਣਾ।

—ਹੁਕਮਨਾਮੇ ਹੋਰ ਵੀ ਛਪਣੇ ਚਾਹੀਦੇ।

ਦੂਸਰੀ ਸਰਵ-ਸ੍ਰੇਸ਼ਠ ਸ਼ੈਅ ਪ੍ਰੀਤਮ ਬਰਾੜ ਦੀ ਕਰੜੀ ਚਿੰਨ੍ਹਵਾਦੀ ਕਹਾਣੀ। ਜਿਸ 'ਚੋਂ ਕਹਾਣੀਕਾਰ ਦਾ ਬੇਇਨ-ਸਾਫੀਆਂ ਵਿਰੁਧ ਤੜਪਦਾ ਹੋਇਆ ਦਿਲ ਲਭਦਾ ਹੈ। ਤੇ ਤੀਸਰੀ ਸੱਚੀ ਤੇ ਸੁਚੀ ਕਹਾਣੀ "ਬੋਲ ਰੋ ਪਿਆ"।

ਪ੍ਰਿੰ: ਤਖਤ ਸਿੰਘ ਦੀ ਵਧੀਆ ਗ਼ਜ਼ਲ ਦੇ ਪਹਿਲੇ ਦੋ ਸ਼ਿਅਰ ਪੜ੍ਹਕੇ ਸਵ-ਕਵੀ ਦੁਸ਼ਿਅੰਤ ਕੁਮਾਰ ਦੀ ਗਜ਼ਲ ਚੇਤੇ ਆਉਂਦੀ ਹੈ। ਦੋਵਾਂ ਦੇ ਸ਼ੇਅਰ ਇੰਜ ਹਨ :—

ਕਹਾਂ ਤੋਂ ਤੈਅ ਥਾ ਚਰਾਗਾਂ ਹਰ ਏਕ ਘਰ ਕੇ ਲੀਏ,
ਕਹਾਂ ਚਰਾਗ ਮੁਯੱਸਰ ਨਹੀਂ ਸ਼ਹਿਰ ਕੇ ਲੀਏ।
ਖਬਰ ਨਹੀਂ, ਅਜੇ ਕਿੰਨੇ ਕੁ ਉਹ ਸਵੇਰੇ ਹਨ,
ਜਿੰਨ੍ਹਾਂ ਦੇ ਨੂਰ ਨਾ ਮੇਰੇ ਅਤੇ ਨਾ ਤੇਰੇ ਹਨ।

—0—

ਯਹਾਂ ਦਰਖਤੋਂ ਕੇ ਸਾਯੇ ਮੇਂ ਧੂਪ ਲਗਤੀ ਹੈ,
ਚਲੋ ਯਹਾਂ ਸੇ ਚਲੇਂ ਔਰ ਉਮਰ ਭਰ ਕੇ ਲੀਏ।
ਪ੍ਰਸ਼ਨ ਇਹ ਹੈ, ਮੈਂ ਕਿਥੇ ਕੁ ਬਹਿ ਕੇ ਦਮ ਕੱਢਾਂ,
ਕਿ ਛਾਂ ਕਿਤੇ ਵੀ ਨਹੀਂ, ਬਿਰਛ ਤਾਂ ਬਥੇਰੇ ਨੇ।

—ਫ਼ਕੀਰ ਚੰਦ ਤੁਲੀ

—0—

ਵਰਿਆਮ ਦਾ ਦਸੰਬਰ 76 ਜਨਵਰੀ 77 ਦਾ ਅੰਕ ਮਿਲਿਆ। ਮੈਂ ਮਹਿਸੂਸ ਕਰ ਰਿਹਾ ਹਾਂ ਕਿ ਵਰਿਆਮ ਹੁਣ ਦਿਨੋ ਦਿਨ ਨਿਖਰ ਰਿਹਾ ਹੈ ਅਤੇ ਸਾਹਿਤਕ ਖੇਤਰ 'ਚ ਅਪਣੀ ਨਵੇਕਲੀ ਥਾਂ ਬਣਾ ਰਿਹਾ ਹੈ। ਇਸ ਕਾਰਜ ਲਈ ਤੁਸੀਂ ਮੁਬਾਰਕਬਾਦ ਦੇ ਹੱਕਦਾਰ ਹੋ। ਇਸ ਅੰਕ 'ਚ ਕਹਾਣੀਆਂ ਦਾ ਭਾਗ ਕਾਫੀ ਤਗੜਾ ਹੈ। ਸਤਿਗੁਰੂ ਰਾਮ ਸਿੰਘ ਬਾਰੇ ਤੁਹਾਡੇ ਲੇਖ ਤੋਂ ਕਾਫੀ ਜਾਣਕਾਰੀ ਮਿਲਦੀ ਹੈ। ਪ੍ਰੋ: ਜੋਗਿੰਦਰ ਸਿੰਘ ਬਾਵਰਾ ਦਾ 'ਧਰੁਵਪਦ ਗਾਇਨ' ਬਹੁਤ ਦਿਲਚਸਪ ਲੇਖ ਹੈ। ਕਵਿਤਾ ਗ਼ਜ਼ਲ ਭਾਗ ਥੋੜਾ ਹੈ, ਪਰ ਚੰਗਾ ਹੈ। ਆਸ ਹੈ 'ਵਰਿਆਮ' ਦਾ ਅਗਲਾ ਅੰਕ ਇਸ ਤੋਂ ਵੀ ਜ਼ਿਆਦਾ ਖ਼ੂਬਸੂਰਤ ਤੇ ਚੰਗੀ ਪੱਧਰ ਦਾ ਹੋਵੇਗਾ। ਇਹ ਸਾਡੀ ਅਰਦਾਸ ਹੈ।

ਜੰਮੂ — ਹਰਭਜਨ ਸਾਗਰ

—0—

ਵਰਿਆਮ ਮਿਲ ਗਿਆ ਹੈ। ਧੰਨਵਾਦੀ ਹਾਂ। ਸੰਤੋਖ ਸਿੰਘ ਧੀਰ, ਪ੍ਰਿੰਸੀਪਲ ਤਖ਼ਤ ਸਿੰਘ ਅਤੇ ਫ਼ਕੀਰ ਚੰਦ ਤੁਲੀ ਦੀਆਂ ਕਵਿਤਾਵਾਂ ਉਚ ਪੱਧਰ ਦੀਆਂ ਹਨ। ਪ੍ਰੀਤਮ ਸਿੰਘ ਕਵੀ ਦੀ ਕਹਾਣੀ ਨੇ ਮੰਨ ਨੂੰ ਬੜਾ ਟੁੰਬਿਆ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਤੁਹਾਡੇ ਰਸਾਲੇ ਦੀ ਸਾਮਿਗਰੀ ਕਦੀ ਗੁਟਬੰਦੀ ਦੇ ਸ਼ਿਕਾਰ ਰਸਾਲਿਆ ਨਾਲੋਂ ਕਿਤੇ ਉਚ ਪਾਏ ਦੀ ਹੈ।

ਜੰਮੂ (ਕਸ਼ਮੀਰ) — ਉਜਾਗਰ ਸਿੰਘ 'ਮਹਿਕ'

—0—

ਵਰਿਆਮ ਨੂੰ ਬਹੁਤ ਥੋੜੇ ਸਮੇਂ ਵਿਚ ਹੀ ਤੁਸਾਂ ਬਹੁਤ ਸਾਰੇ ਪਰਚਿਆਂ ਦੇ ਸਟੈਂਡਰਡ ਤੇ ਲਿਆ ਖੜਾ ਕੀਤਾ ਹੈ। ਕਈ ਗਲਾਂ ਵਲੋਂ ਇਹ ਇਹਨਾਂ ਤੋਂ ਅਗੇ ਹੈ। ਮਿਸਾਲ ਵਜੋਂ ਸੰਗੀਤ ਬਾਰੇ ਖੋਜ ਭਰਪੂਰ ਲੇਖ ਅਤੇ ਅਜ ਕਲ ਦੇ ਗੰਦ ਪਿਲ ਤੋਂ ਸੁਥਰਾ ਵਧੀਆ ਸਾਹਿਤ ਵੰਨਗੀਆਂ

ਅਮ੍ਰਿਤਸਰ — ਅਮਰੀਕ ਸਿੰਘ

— 0 —

Registered : P/JL—97 MONTHLY WARIAM February 1977
Registered with the registrar of News Papers for India No. 26453/75

# ਸਤਿਗੁਰੂ ਜਗਜੀਤ ਸਿੰਘ ਜੀ ਹਰਬਲਬ ਵਿਚ



ਇਕੋਤਰ ਸੌਵੇਂ ਹਰਬਲਬ ਸੰਗੀਤ ਸੰਮੇਲਨ ਤੇ ਇਕ ਦਿਨ ਸੰਗੀਤ ਦੇ ਮਹਾਨ ਵਿਦਵਾਨ ਤੇ ਸ੍ਰਪਰਸਤ ਸਤਿਗੁ ਜਗਜੀਤ ਸਿੰਘ ਜੀ ਜਦੋਂ ਪਧਾਰੇ ਤਾਂ ਉਥੇ ਹਾਜ਼ਰ ਕਲਾਕਾਰਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਅਤੇ ਉਹਨਾਂ ਨੇ ਸਤਿਗੁਰੂ ਜ ਦਾ ਹਾਰਦਿਕ ਅਭਿਨੰਦਨ ਕੀਤਾ ।ਉਪਰਲੀ ਤਸਵੀਰ ਵਿਚ ਸੱਜੇ ਤੋਂ ਖੱਬੇ—ਪ੍ਰੀਤਮ ਸਿੰਘ ਕਵੀ, ਸਰੋਦ ਦੇ ਸ਼ਹਿਨਸ਼ਾਹ ਉਸਤਾ ਅਮਜਦ ਅਲੀ, ਪ੍ਰਸਿੱਧ ਨੌਜਵਾਨ ਸਿਤਾਰ ਵਾਦਕ ਸ਼ੁਜਾਤ ਹੁਸੈਨ ਖਾਂ (ਉ: ਵਲੈਤ ਖਾਂ ਦੇ ਸਪੁੱਤਰ), ਸਤਿਗੁਰੂ ਜੀ, ਕੁਸ਼ਲ ਸਿਤਾਰੀ ਨਿਸ਼ਾਤ ਖਾਂ (ਉ: ਇਮਰਤ ਖਾਂ ਦੇ ਸਪੁੱਤਰ), ਉਸਤਾਦ ਜ਼ਾਕਰ ਹੁਸੈਨ (ਉ: ਅੱਲਾ ਰੱਖਾ ਦੇ ਹੋਣਹਾਰ ਸਪੁੱਤਰ ਜਿਸ ਨੇ ਭਾਰ ਅਤੇ ਅਮਰੀਕਾ ਵਿਚ ਅਪਣੇ ਤਬਲਾ ਵਾਦਨ ਦੁਆਰਾ ਅਪਣੀ ਧਾਂਕ ਬੈਠਾ ਦਿਤੀ ਹੈ) ਅਤੇ ਜਗਦੀਸ਼ ਸਿੰਘ ।

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।ਪ੍ਰਕਾਸ਼ਨ ਮਿਤੀ 10-2-1977